# ਤਰਕਸ਼ੀਲ

10/-

ਸਤੰਬਰ-ਅਕਤੂਬਰ, 98



ਐਂਟਆਰਟਿਕਾ ਵਿਚ ਪੈਗੂੰਇਨ

* ਨਾਵਲਕਾਰ ਪ੍ਰੋ: ਗੁਰਦਿਆਲ ਸਿੰਘ ਨਾਲ ਮੁਲਾਕਾਤ
* ਔਰਤਾਂ ਦਾ ਕਾਤਲ ਜਾਦੂਗਰ
* ਭੂਤ-ਪ੍ਰੇਤ, ਡਾਇਣਾਂ ਤੇ ਚੁੜੇਲਾਂ
* ਕੀ ਚੰਦ ਤੇ ਪਾਣੀ ਹੈ!
* ਅਨੌਖੇ ਰਾਹਾਂ ਦੇ ਸਫ਼ਰ-ਐਂਟਆਰਟਿਕਾ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਤਤਕਰਾ



ਧਰਮਾਂ ਕਰਮਾਂ ਦੇ ਜੋ ਨਾਅਰੇ ਲਾਉਂਦੇ
ਲੋਕਾਂ ਨੂੰ ਉਹ ਮੂਰਖ ਬਣਾਉਂਦੇ।

ਨਕਲੀ ਬਾਬੇ ਸਾਧ ਪਖੰਡੀ,
ਸਚਾਈ ਦੀ ਇਹ ਕਰਦੇ ਭੰਡੀ।

ਵਿਗਿਆਨ ਸੋਚ ਦਾ ਦੀਪ ਜਗਾਓ,
ਕਾਲੀਆਂ ਰਾਤਾਂ ਖਤਮ ਕਰਾਓ।

ਵਹਿਮਾਂ ਭਰਮਾਂ ਦਾ ਕੂੜ ਪ੍ਰਚਾਰ,
ਇਸਨੂੰ ਬੰਦ ਕਰਵਾਏ ਸਰਕਾਰ।

ਲੋਕਾਂ ਦੀ ਸੁੱਤੀ ਅਣਖ ਜਗਾਓ
ਝੂਠ ਦੇ ਡੇਰੇ ਬੰਦ ਕਰਵਾਓ।

ਬੰਦਾ ਹੈ ਬੰਦੇ ਦਾ ਦਾਰੂ
ਮੰਨਤ ਬਾਬਿਆਂ ਦੀ ਕੀ ਤਾਰੂ।

ਵਹਿਮ ਭਰਮ ਤੇ ਟੂਣੇ ਜਾਦੂ
ਲੋਕਾਂ ਸੱਚ ਨਾਲ ਕਰਨੇ ਕਾਬੂ।

-ਜਸਵੰਤ ਜੀਰਖ

## ਸੂਚਨਾਵਾਂ

ਤਰਕਸ਼ੀਲ ਮੈਗਜੀਨ ਦੀ ਛਪਣ ਗਿਣਤੀ ਪਾਠਕਾਂ, ਸਨੇਹੀਆਂ, ਮਿੱਤਰਾਂ ਅਤੇ ਸੁਸਾਇਟੀ ਦੇ ਵਰਕਰਾਂ ਦੇ ਸਹਿਯੋਗ ਸਦਕਾ 13000 ਤੱਕ ਪਹੁੰਚ ਗਈ ਹੈ। ਇਹ ਮੈਗਜੀਨ ਤੁਹਾਡਾ ਆਪਦਾ ਮੈਗਜੀਨ ਹੈ। ਹਰੇਕ ਪਾਠਕ ਦਾ ਫਰਜ ਬਣ ਜਾਂਦਾ ਹੈ ਕਿ ਉਹ ਹਰੇਕ ਅੰਕ ਦਾ ਇੱਕ ਨਵਾਂ ਪਾਠਕ ਪੈਦਾ ਕਰੇ ਤਾਂ ਕਿ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਹਰ ਥਾਂ ਤੇ ਪਹੁੰਚਾਇਆ ਜਾ ਸਕੇ। ਉਮੀਦ ਹੈ ਕਿ ਤੁਸੀਂ ਆਪਣ ਫਰਜ ਨਿਭਾਉਂਗੇ।

ਜੁਲਾਈ ਅਗਸਤ ਵਿੱਚ ਛਪਿਆ ਲੇਖ 'ਅਕਲਮੰਦ ਇਮਾਰਤਾਂ ' ਸਾਇੰਸ ਰਿਪੋਟਰ ਵਿੱਚ ਛਪੀ ਇੱਕ ਵਿਸਥਾਰਤ ਰਿਪੋਰਟ ਦੇ ਅਧਾਰ ਤੇ ਖੁਸ਼ਵੰਤ ਬਰਗਾੜੀ ਵੱਲੋਂ ਤਿਆਰ ਕੀਤਾ ਗਿਆ ਸੀ।

27 ਸਤੰਬਰ ਦੇ ਦਿਨ ਸ਼ਹੀਦ ਭਗਤ ਸਿੰਘ ਦੇ ਪਿੰਡ ਖਟਕੜ ਕਲਾਂ ਵਿਖੇ ਨੇੜਲੀਆਂ ਇਕਾਈਆਂ ਵੱਲੋਂ ਸ਼ਹੀਦ ਭਗਤ ਸਿੰਘ ਦਾ ਜਨਮ ਦਿਨ ਮਨਾਇਆ ਜਾਵੇਗਾ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਮੈਂਬਰ ਨਿਰਮਲ ਸਾਧਾਂਵਾਲੀਆ, ਰਾਜਪਾਲ ਸਿੰਘ ਅਤੇ ਡਾ. ਰਜਿੰਦਰ ਪਾਲ ਦੇ ਰਿਸ਼ਤੇਦਾਰ ਜਲੰਧਰ ਸਿੰਘ (ਸਰਪੰਚ) ਦੀ ਐਕਸੀਡੈਂਟ ਕਾਰਨ ਹੋਈ ਮੌਤ ਤੇ ਅਦਾਰਾ ਤਰਕਸ਼ੀਲ ਹਮਦਰਦੀ ਪ੍ਰਗਟ ਕਰਦਾ ਹੈ।

-ਅਦਾਰਾ ਤਰਕਸ਼ੀਲ




ਤਰਕਸ਼ੀਲ

ਮੁੱਖ ਸੰਪਾਦਕ :
ਰਜਿੰਦਰ ਪਾਲ ਸਿੰਘ (ਡਾ.)

ਸੰਪਾਦਕੀ ਬੋਰਡ :
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ :
ਦਲਬੀਰ ਕਟਾਣੀ
0161 - 833868

ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ :
ਦਫਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161 - 425961

ਚੰਦੇ :
ਲਾਈਫ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ
10 ਡਾਲਰ (ਅਮਰੀਕਨ)

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਗੋਂਦਾਰਾ ਨੇ ਏਵਰੀ ਪ੍ਰਿੰਟਰਜ ਸ਼ਹੀਦ ਭਗਤ ਸਿੰਘ ਚੌਂਕ, ਜਲੰਧਰ ਤੋਂ ਛਪਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜੀਨ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ (ਚੰਡੀਗੜ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਸੰਪਾਦਕੀ :

## ਧਰਮ ਦੇ ਬੇਹੇ ਪਾਣੀ

ਧਰਮ ਅਤੇ ਵਿਗਿਆਨ ਵਿੱਚ ਇੱਕ ਵੱਡਾ ਫਰਕ ਜੀਵਨ ਦ੍ਰਿਸਟੀ ਦਾ ਹੈ। ਧਾਰਮਿਕ ਜੀਵਨ ਦ੍ਰਿਸਟੀ ਜਿੰਦਗੀ ਨੂੰ ਜੜ੍ਹ ਜਾਂ ਵੱਧ ਤੋਂ ਵੱਧ ਸਥਿਰ ਚੱਕਰ ਵਿੱਚ ਬੱਝੀ ਖਿਆਲ ਕਰਦੀ ਹੈ, ਜਦੋਂ ਕਿ ਵਿਗਿਆਨਕ ਜੀਵਨ ਦ੍ਰਿਸ਼ਟੀ ਜਿੰਦਗੀ ਨੂੰ ਨਿਰੰਤਰ ਧੜਕਦੀ, ਪਰਿਵਰਤਨਸ਼ੀਲ, ਨਵੀਆਂ ਤਬਦੀਲੀਆਂ ਵਿੱਚੋਂ ਗੁਜਰਕੇ ਵਿਕਸਦੀ ਖਿਆਲ ਕਰਦੀ ਹੈ। ਇਸੇ ਕਿਸੇ ਧਾਰਮਿਕ ਸੰਸਥਾਵਾਂ ਅਤੇ ਉਹਨਾਂ ਦੀਆਂ ਮਾਨਤਾਵਾਂ ਕਿਸੇ ਵੀ ਨਵੀਂ ਤਬਦੀਲੀ ਦਾ ਵਿਰੋਧ ਕਰਦੀਆਂ ਹਨ। ਧਾਰਮਿਕ ਲੋਕਾਂ ਦੀ ਸੋਚਣੀ ਘਸੀਆਂ-ਪਿਟੀਆਂ, ਬੇਹੀਆਂ-ਬੁਸੀਆਂ ਸਮੇਂ ਤੋਂ ਪਿੱਛੇ ਰਹਿ ਗਈਆਂ ਰਸਮਾਂ ਰਿਵਾਜਾਂ ਨਾਲ ਬੱਝੀ ਹੁੰਦੀ ਹੈ। ਇਸ ਦੇ ਉਲਟ ਵਿਗਿਆਨ ਖੁਦ ਪ੍ਰਗਤੀਸ਼ੀਲ ਹੁੰਦਾ ਹੈ ਅਤੇ ਇਸਦੀਆਂ ਸਿਧਾਂਤਾ ਦੀ ਪਾਲਣਾ ਪਿੱਛੇ ਅੰਧਵਿਸ਼ਵਾਸ਼ੀ ਪਰੰਪਰਾਵਾਂ ਦੀ ਥਾਂ ਤੇ ਵਿਗਿਆਨਕ ਸਚਾਈ ਕੰਮ ਕਰਦੀ ਹੈ। ਇਸ ਲਈ ਵਿਗਿਆਨਕ ਸੋਚਣੀ ਜਿੰਦਗੀ ਤੇ ਲਾਗੂ ਹੋਣ ਵਾਲੇ ਕਿਸੇ ਵੀ ਫੈਸਲੇ ਨੂੰ ਵਿਗਿਆਨਕ ਕਸਵੱਟੀ ਤੇ ਪਰਖਦੀ ਹੈ ਅਤੇ ਪਹਿਲਾਂ ਲਏ ਗਏ ਜਾਂ ਸਮੇਂ ਤੋਂ ਪਿੱਛੇ ਰਹਿ ਗਏ ਫੈਸਲੇ ਨੂੰ ਨਵੇਂ ਤੱਥਾਂ ਨਵੀਆਂ ਖੋਜਾਂ ਦੀ ਰੌਸ਼ਨੀ ਵਿੱਚ ਸੋਧ ਲੈਂਦੀ ਹੈ। ਮਿਸਾਲ ਵਜੋਂ ਪੁਰਾਣੇ ਸਮੇਂ ਵਿੱਚ ਦਰਿਆ ਹੀ ਸਾਫ ਪੀਣ ਯੋਗ ਪਾਣੀ ਦੇ ਮੁੱਖ ਸੋਮੇ ਸਨ ਅਤੇ ਇਹ ਪਾਣੀ ਸ਼ੁੱਧ ਹੁੰਦਾ ਸੀ, ਉਸ ਸਮੇਂ ਗੰਗਾਂ ਨਦੀ ਨੂੰ ਅਨੁਭਵੀ ਸੋਚ ਨੇ ਪਵਿੱਤਰ ਆਖਿਆ ਹੋਵੇਗਾ। ਪਰ ਅੱਜ ਤੱਟੀ ਖੇਤਰ ਦੇ ਬੇਹਿਸਾਬੇ ਸ਼ਹਿਰੀਕਰਨ ਅਤੇ ਉਦਯੋਗਿਕ ਪ੍ਰਦੂਸ਼ਨ ਕਾਰਨ ਗੰਗਾ ਪਲੀਤ ਹੋ ਚੁੱਕੀ ਹੈ। ਧਾਰਮਿਕ ਦ੍ਰਿਸਟੀ ਤਾਂ ਗੰਗਾ ਨੂੰ ਅੱਜ ਵੀ ਪਵਿੱਤਰ ਆਖਦੀ ਹੈ ਪਰ ਵਿਗਿਆਨਕ ਦ੍ਰਿਸਟੀ ਅਨੁਸਾਰ ਅੱਜ ਗੰਗਾ ਪਲੀਤ ਹੈ ਅਤੇ ਦਿਲਚਸਪ ਗੱਲ ਇਹ ਹੈ ਕਿ ਅੱਜ ਗੰਗਾ ਨੂੰ ਪਵਿੱਤਰ ਕਰਨ ਦਾ ਕੰਮ ਵੀ ਵਿਗਿਆਨਕ ਢੰਗ ਨਾਲ ਵਿਗਿਆਨ ਹੀ ਕਰ ਸਕਦਾ ਹੈ।

ਪੰਜਾਬ ਦੇ ਅਖਬਾਰਾਂ ਅੰਦਰ ਪਿਛਲੇ ਮਹੀਨਿਆ ਵਿੱਚ ਦੋ ਮੁੱਦੇ ਬਹੁਤ ਛਾਏ ਰਹੇ ਹਨ। ਇੱਕ ਦਾ ਸੰਬੰਧ ਨਿਆਂਪਾਲਿਕਾ ਵੱਲੋਂ ਦੁਪਹੀਆ ਗੱਡੀ ਦੇ ਚਾਲਕ ਅਤੇ ਪਿੱਛੇ ਬੈਠੀ ਸਵਾਰੀ ਲਈ ਹੈਲਮਟ ਪਹਿਨਣਾ ਜਰੂਰੀ ਕਰਨ ਨਾਲ ਹੈ। ਅਸਲ ਵਿੱਚ ਇਹ ਪ੍ਰਵਾਨਤ ਤੱਥ ਹੈ ਕਿ ਦੁਪਹੀਆ ਗੱਡੀ ਦੇ ਸੜਕ ਹਾਦਸਿਆਂ ਵਿੱਚ ਹੋਣ ਵਾਲੀਆਂ ਮੌਤਾਂ ਵਿੱਚੋਂ ਲੱਗਭੱਗ 90% ਦਾ ਕਾਰਨ ਸਿਰ ਦੀ ਸੱਟ ਹੁੰਦਾ ਹੈ ਜਦੋਂ ਕਿ ਠੀਕ ਮਿਆਰ ਦੇ ਠੀਕ ਢੰਗ ਨਾਲ ਹੈਲਮਟ ਪਹਿਨੇ ਤੋਂ ਸਿਰ ਦੀ ਸੱਟ ਦਾ 99% ਬਚਾਅ ਸੰਭਵ ਹੈ। ਸੋ ਵਿਗਿਆਨਕ ਤਰਕ ਨਾਲ ਹੈਲਮਟ ਦੀ ਵਰਤੋਂ ਨਾਲ ਦੁਪਹੀਆ ਗੱਡੀਆਂ ਦੇ ਸੜਕ ਹਾਦਸਿਆਂ ਵਿੱਚ ਹੁੰਦੀਆਂ ਮੌਤਾਂ ਦੀ ਗਿਣਤੀ ਘਟਾਈ ਜਾ ਸਕਦੀ ਹੈ। ਵਿਗਿਆਨਕ ਪੱਖ ਤੋਂ ਵੀ ਹੈਲਮਟ ਨਾ ਪਹਿਨਣ ਦੇ ਕੁੱਝ ਕਾਰਨ ਹੋ ਸਕਦੇ ਹਨ ਜਿਵੇਂ ਪੰਜਾਬ ਵਿੱਚ ਮਈ ਤੋਂ ਅਗਸਤ ਤੱਕ ਸਖਤ ਗਰਮੀ ਪੈਂਦੀ ਹੈ। ਅਜਿਹੀ ਗਰਮੀ ਵਿੱਚ ਹੈਲਮਟ ਪਹਿਨਣਾ ਮੁਸ਼ਕਲ ਹੈ। ਹੈਲਮਟ ਪਹਿਨਣ ਨਾਲ ਹਾਰਨ ਜਾਂ ਹੋਰ ਜਰੂਰੀ ਅਵਾਜਾਂ ਸੁਣਾਈ ਨਹੀਂ ਦਿੰਦੀਆਂ। ਬਜ਼ਾਰ ਵਿੱਚ ਖਰੀਦੋ ਫਰੋਖਤ ਸਮੇਂ ਦੁਪਹੀਆਂ ਗੱਡੀਆਂ ਨੂੰ ਵਾਰ-ਵਾਰ ਰੋਕਣਾ, ਹੈਲਮਟ ਉਤਾਰਨਾ, ਹੱਥ ਵਿੱਚ ਸੰਭਾਲਣਾ ਮੁਸ਼ਕਲ ਕੰਮ ਹੈ। ਪਰ ਇਹ ਸਾਰੀਆਂ ਵਿਵਹਾਰਕ ਸਮੱਸਿਆਵਾਂ ਹਨ, ਇਹਨਾਂ ਦਾ ਵਿਗਿਆਨਕ ਢੰਗ ਨਾਲ ਤਰਕ ਪੂਰਨ ਹੱਲ ਵੀ ਕੀਤਾ ਜਾ ਸਕਦਾ ਹੈ। ਗਰਮੀ ਤੋਂ ਬਚਣ ਲਈ ਠੰਢੇ ਕੱਪੜੇ ਅਤੇ ਮੁਸਾਮਾਂ ਵਾਲੀਆਂ ਹੈਲਮਟਾਂ ਬਣਾਈਆਂ ਜਾ ਸਕਦੀਆਂ ਹਨ ਜਿਹੋ ਜਿਹੀਆਂ ਸਾਈਕਲ ਦੌੜ ਚਾਲਕਾਂ ਦੀਆਂ ਹੁੰਦੀਆਂ ਹਨ। ਆਧੁਨਿਕ ਤਕਨੀਕ ਨਾਲ ਬਣੀਆਂ ਹੈਲਮਟਾਂ ਵਿੱਚ ਅਵਾਜ ਸੁਣਨ ਲਈ ਰਾਹ ਬਣਿਆ ਹੁੰਦਾ ਹੈ। ਇਸੇ ਪ੍ਰਕਾਰ ਭੀੜੇ ਤੰਗ ਬਜਾਰਾਂ ਵਿੱਚ ਟ੍ਰੈਫਿਕ ਅਧਿਕਾਰੀ ਛੋਟ ਦੇ ਸਕਦੇ ਹਨਸੋ ਸਾਫ ਹੈ ਕਿ ਹੈਲਮਟ ਪਹਿਨਣ ਵਿੱਚ ਆਉਂਦੀਆਂ ਛੋਟੀਆਂ ਮੋਟੀਆਂ ਅੜਿਚਨਾਂ ਨੂੰ ਵਿਗਿਆਨਕ ਖੋਜਾਂ ਅਤੇ ਮਨੁੱਖੀ ਵਿਵੇਕ ਨਾਲ ਹੱਲ ਕੀਤਾ ਜਾ ਸਕਦਾ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਮਨੁੱਖੀ ਜਿੰਦਗੀ ਦੇ ਸਾਹਮਣੇ ਇਹ ਤਕਲੀਫਾਂ ਬੜੀਆਂ ਤੁੱਛ ਹਨ। (ਬਾਕੀ ਸਫਾ 51 'ਤੇ)

ਮੁਲਾਕਾਤ :

# " ਅੰਧ ਵਿਸ਼ਵਾਸ਼ਾਂ ਦੀ ਅਤੇ ਵਹਿਮਾਂ ਭਰਮਾਂ ਦੀ ਜੜ੍ਹ ਗਰੀਬੀ ਅਤੇ ਅਨਪੜਤਾ ਹੈ "



ਪ੍ਰੋ. ਗੁਰਦਿਆਲ ਸਿੰਘ ਇੱਕ ਚੇਤੰਨ ਸਾਹਿਤਕਾਰ ਹੈ । 'ਅਣਹੋਇਆ ' ਨੂੰ ਹੋਣ ਯੋਗ ਵੇਖਣ ਦੀ ਰੀਝ ਵਾਲੇ ਇਸ ਕਲਮਕਾਰ ਨੇ ਪੰਜਾਬੀ ਦੇ ਸਮਰੱਥ ਨਾਵਲਕਾਰ ਹੋਣ ਦਾ ਮਾਣ ਹਾਸਲ ਕੀਤਾ ਹੈ । ਉਹਨਾਂ ਦੁਆਰਾ ਸਿਰਜੇ ਅੱਧ ਚਾਨਣੀ ਰਾਤ , ਮੜੀ ਦਾ ਦੀਵਾ , ਅਣਹੋਏ , ਕਵੇਲਾ, ਪਹੁਫੁਟਾਲੇ ਤੋਂ ਪਹਿਲਾਂ, ਅਤੇ ਪਰਸਾ ਵਰਗੇ ਚਰਚਿਤ ਨਾਵਲਾਂ ਤੋਂ ਬਿਨਾਂ ਬਿਗਾਨੇ ਪਿੰਡ, ਸੱਗੀ ਫੁੱਲ, ਕੁੱਤਾ ਤੇ ਆਦਮੀ, ਕਰੀਰ ਦੀ ਢਿੰਗਰੀ, ਓਪਰਾ ਘਰ ਵਰਗੇ ਕਹਾਣੀ ਸੰਗ੍ਰਹਿ ਪੰਜਾਬੀ ਸਾਹਿਤ ਦਾ ਹਾਸਲ ਹਨ । ਚਲੰਤ ਭਖਦੇ ਮਸਲਿਆਂ ਬਾਰੇ ਲਿਖੇ ਬਹੁਮੁੱਲੇ ਅਖਬਾਰੀ ਲੇਖ ਇਨ੍ਹਾਂ ਦੇ ਸਿਰਜਣਾ ਅਕਾਸ਼ ਵਿੱਚ ਤਾਰਿਆ ਦੇ ਵਾਂਗ ਚਮਕਦੇ ਹਨ । ਸ਼੍ਰੋਮਣੀ ਸਾਹਿਤਕਾਰ ਅਵਾਰਡ, ਨਾਨਕ ਸਿੰਘ ਨਾਵਲਿਸਟ ਅਵਾਰਡ, ਸੋਵੀਅਤ ਲੈਂਡ ਨਹਿਰੂ ਅਵਾਰਡ, ਪੰਜਾਬੀ ਸਾਹਿਤ ਅਕਾਡਮੀ ਅਵਾਰਡ, ਪਦਮ ਸ਼੍ਰੀ, ਯੂ.ਪੀ. ਹਿੰਦੀ ਸਾਹਿਤ ਸੰਮੇਲਨ ਨਾਲ ਨਿਵਾਜੀ ਇਸ ਸਖਸ਼ੀਅਤ ਦੀ ਖੁਸ਼ਵੰਤ ਬਰਗਾੜੀ ਨਾਲ ਹੋਈ ਗੱਲਾਬਾਤ ਨੂੰ ਤਰਕਸ਼ੀਲ ਪਾਠਕਾਂ ਦੇ ਰੂਬਰੂ ਕਰਨ 'ਚ ਅਸੀਂ ਮਾਣ ਮਹਿਸੂਸ ਕਰਦੇ ਹਾਂ

-ਅਦਾਰਾ

? ਜਨਮ ਹੋਣ ਤੋਂ ਬਾਅਦ ਸੁਰਤ ਸੰਭਾਲਦਿਆ ਹੀ ਤੁਹਨੂੰ ਆਪਣੇ ਆਲੇ ਦੁਆਲੇ ਕਿਸ ਤਰ੍ਹਾਂ ਦਾ ਵਾਤਾਵਰਨ ਮਿਲਿਆ। ਕੀ ਤੁਹਾਡਾ ਪਾਲਣ ਪੋਸ਼ਣ ਅਧਿਆਤਮਵਾਦੀ ਵਾਤਾਵਰਨ ਵਿੱਚ ਹੋਇਆ ਜਾਂ ਪਦਾਰਥਵਾਦੀ ਵਾਤਾਵਰਨ ਵਿੱਚ ?

ਉਤਰ : ਭਾਰਤ ਵਿੱਚ ਕੋਈ ਵੀ ਅਜਿਹਾ ਘਰ, ਮੁਹੱਲਾ ਪਿੰਡ ਜਾਂ ਸ਼ਹਿਰ ਨਹੀਂ ਜਿੱਥੇ ਨਿਰਾ ਅਧਿਆਤਮਕ ਜਾਂ ਨਿਰਾ ਪਦਾਰਥਵਾਦੀ ਮਾਹੌਲ ਹੋਵੇ ਜੇ ਅਜਿਹਾ ਹੈ ਤਾਂ ਅਪਵਾਦ ਹੈ। ਸੁਭਾਵਕ ਹੈ ਕਿ ਮੈਂ ਵੀ ਅਜਿਹੇ ਰਲਵੇਂ ਮਾਹੌਲ ਵਿੱਚ ਹੀ ਪੈਦਾ ਹੋਇਆ। ਸੁਰਤ ਬੰਦਾ ਕਦੋਂ ਸੰਭਾਲਦਾ ਹੈ ? ਇਹ ਸੁਆਲ ਬੜਾ ਟੇਢਾ ਹੈ। ਅਸਲ ਵਿੱਚ ਸੁਰਤ ਸੰਭਾਲਣ ਦੀ ਉਮਰ ਵੀ ਹਰ ਬੰਦੇ ਦੀ ਵੱਖਰੀ ਹੁੰਦੀ ਹੈ। ਕਈਆਂ ਨੂੰ ਸੁਰਤ ਛੋਟੀ ਉਮਰ 'ਚ ਆ ਜਾਂਦੀ ਹੈ, ਕਈਆਂ ਨੂੰ ਮਰਨ ਤੱਕ ਵੀ 'ਸੁਰਤ ' ਨਹੀਂ ਆਉਂਦੀ। (ਪਰ ਤੁਹਾਡਾ ਸਵਾਲ ਮੈਂ ਸਮਝ ਸਕਦਾ ਹਾਂ। ਇਸ ਲਈ ਮੈਂ ਸੁਰਤ ਰਲਵੇਂ ਮਾਹੌਲ ਵਿੱਚ ਸੰਭਾਲੀ।)

? ਉਹ ਕਿਹੜੀ ਘਟਨਾ ਜਾਂ ਗੱਲ ਸੀ ਜਿਸ ਨੇ ਤੁਹਾਡਾ ਨਜਰੀਆ ਤਰਕਸ਼ੀਲ ਬਣਾ ਦਿੱਤਾ? ਕੀ ਤਬਦੀਲੀ ਹੌਲੀ-ਹੌਲੀ ਆਈ ਜਾਂ ਵਿਚਾਰ ਇੱਕ ਦਮ ਹੀ ਬਦਲ ਗਏ?

ਉਤਰ : ਕੋਈ ਵੀ ਵਿਚਾਰਧਾਰਕ ਜਾਂ ਵਿਗਿਆਨਕ ਨਜਰੀਆ ਕਿਸੇ ਅਚਨਚੇਤ ਘਟਨਾ ਨਾਲ ਨਹੀਂ ਬਦਲਦਾ। (ਜੇ ਅਜਿਹਾਂ ਕਿਸੇ ਨਾਲ ਵਾਪਰੇ ਵੀ ਤਾਂ ਕਿਸੇ ਵਿਸ਼ੇਸ਼ ਘਟਨਾ ਨਾਲ ਬਦਲੇ ਖਿਆਲ ਸਥਾਈ ਨਹੀਂ ਹੁੰਦੇ।) ਨਜਰੀਆ ਬਦਲਣ ਉਤੇ ਬਹੁਤ ਸਮਾਂ ਲਗਦਾ ਹੈ- ਘੱਟੋ ਘੱਟ ਕੁੱਝ ਸਾਲ। ਜਦੋਂ ਉਪਰਲੇ ਦੱਸੇ ਰਲਵੇਂ ਮਾਹੌਲ ਵਿੱਚ ਕੋਈ ਬੱਚਾ ਜਨਮ ਲੈਂਦਾ ਹੈ, ਉਹ ਆਪਣੀ ਬੁੱਧੀ ਅਨੁਸਾਰ (ਤੇਜ ਜਾਂ ਮੰਦ) ਆਲੇ ਦੁਆਲੇ ਦੇ ਜੀਵਨ ਦੇ ਵਰਤਾਰੇ ਨੂੰ ਸਮਝਦਾ ਹੈ, ਫਿਰ ਵਰਤਾਰੇ ਵਿਚਲੇ ਭੇਦ ਉਸਨੂੰ ਸਮਝ ਆਉਂਦੇ ਹਨ।ਜੀਵਨ ਵਰਤਾਰੇ ਵਿੱਚ ਹੀ ਤਰਕ ਦੇ ਅੰਸ਼ ਪਏ ਹੁੰਦੇ ਹਨ।ਉਹਨਾਂ ਅੰਸ਼ਾਂ ਨੂੰ ਗ੍ਰਹਿਣ ਕਰਨ ਲਈ ਪਹਿਲਾਂ ਗਿਆਨ ਅਤੇ ਫਿਰ ਵਿਗਿਆਨਕ ਨਜਰੀਏ ਦੀ ਲੋੜ ਹੁੰਦੀ ਹੈ।ਗਿਆਨ ਆਪਣੇ ਆਪ ਹੀ ਪ੍ਰਾਪਤ ਨਹੀਂ ਹੁੰਦਾ, ਇਹ ਅਰਜਿਤ ਕਰਨਾ ਪੈਂਦਾ ਹੈ। ਮੇਰੀ ਪੀੜੀ ਦੇ ਬਹੁਤੇ ਲੇਖਕਾਂ ਨੇ ਅਜਿਹਾ ਗਿਆਨ ਗੁਰਬਖਸ ਸਿੰਘ ਜਿਹੇ ਲੇਖਕਾਂ, ਵਿਦਵਾਨਾਂ ਤੋਂ ਗ੍ਰਹਿਣ ਕੀਤਾ - ਇਹ ਬਹੁਤੇ ਲੋਕ ਜਾਣਦੇ ਹਨ (ਕੁੱਝ ਇਸ ਸਚਾਈ ਨੂੰ ਮੰਨ ਲੈਂਦੇ ਹਨ, ਕੁੱਝ ਨਹੀਂ ਮੰਨਦੇ) ਗਿਆਨ ਦਾ ਕੋਈ ਇੱਕ ਸੋਮਾ ਵੀ ਨਹੀਂ ਹੁੰਦਾ। ਇਹ ਅਨੇਕ ਸਾਧਨਾਂ ਤੇ ਸੋਮਿਆਂ ਰਾਹੀ ਅਰਜਿਤ ਕਰਨਾ ਪੈਂਦਾ ਹੈ। ਇਸ ਲਈ ਸਿਰਫ ਗੁਰਬਖਸ ਸਿੰਘ ਪ੍ਰੀਤਲੜੀ ਹੀ ਨਹੀਂ, ਗਿਆਨ ਤੇ ਵਿਗਿਆਨਕ ਨਜਰੀਏ ਲਈ ਮੇਰੇ ਕਈ ਅਧਿਆਪਕ, ਰਿਸ਼ਤੇਦਾਰ, ਸੰਗੀ-ਸਾਥੀ ਤੇ ਵਿਸ਼ੇਸ਼ ਕਰਕੇ ਪੁਸਤਕਾਂ ਇਹਦਾ ਸਾਧਨ ਬਣੀਆਂ ਹਨ।

? ਸਾਡਾ ਸਮਾਜ ਆਰਥਿਕ ਪੱਖੋਂ ਕਾਫੀ ਖੁਸ਼ਹਾਲ ਹੋਣ ਦੇ ਬਾਵਜੂਦ ਵਹਿਮਾਂ ਭਰਮਾਂ ਵਿੱਚ ਗ੍ਰਸਿਆ ਹੋਇਆ ਹੈ। ਨਿੱਕੀਆਂ-ਨਿੱਕੀਆਂ ਗੱਲਾਂ ਤੇ ਅੰਧਵਿਸ਼ਵਾਸ਼ ਕੀਤੇ ਜਾਂਦੇ ਹਨ। ਤੁਸੀਂ ਇਸਦਾ ਕੀ ਕਾਰਨ ਸਮਝਦੇ ਹੋਂ ?

ਉਤਰ : ਇਹ ਗੱਲ ਠੀਕ ਨਹੀਂ ਕਿ ਸਾਡਾ ਸਮਾਜ ਆਰਥਿਕ ਪੱਖੋਂ ਕਾਫੀ ਖੁਸ਼ਹਾਲ ਹੈ। ਸ਼ਾਇਦ ਤੁਹਾਡਾ ਭਾਵ ਮੱਧ ਵਰਗ ਦੀ ਖੁਸ਼ਹਾਲੀ ਤੋਂ ਹੈ। ਪਰ ਭਾਰਤ ਦਾ ਮੱਧ ਵਰਗ ਕੇਵਲ 13 ਤੋਂ 15 ਫੀਸਦੀ ਹੈ ਜੋ ਕਿਸੇ ਹੱਦ ਤੱਕ ਖੁਸ਼ਹਾਲ ਕਿਹਾ ਜਾ ਸਕਦਾ ਹੈ। 80-85 ਫੀਸਦੀ ਲੋਕ ਅੱਤ ਦੀ ਗਰੀਬੀ ਵਿੱਚ ਰਹਿ ਰਹੇ ਹਨ। ਉਹਨਾਂ ਦੇ ਅੰਧ ਵਿਸ਼ਵਾਸ਼ਾਂ ਤੇ ਵਹਿਮਾਂ ਭਰਮਾਂ ਦੀ ਜੜ੍ਹ ਗਰੀਬੀ ਤੇ ਅਨਪੜਤਾ ਹੈ।( ਤੇ ਇਹਨਾਂ ਦੋਹਾਂ ਦੀ ਹੀ ਸਾਡੇ ਦੇਸ਼ ਵਿੱਚ ਕੋਈ ਘਾਟ ਨਹੀਂ) ਗੁਰੂ ਨਾਨਕ ਦੇਵ ਜੀ ਦਾ ਕਥਨ ਹੈ 'ਨਾਨਕ ਸੂਤਕੁ ਏਵਿ ਨਾ ਉਤਰੇ ਗਿਆਨ ਉਤਾਰੇ ਧੋਇ। ' ਜਿੱਥੇ ਗਿਆਨ ਨਹੀਂ ਉਥੇ ਸੂਤਕ (ਤੇ ਇਸ ਵਰਗੇ ਸੈਂਕੜੇ ਅੰਧਵਿਸ਼ਵਾਸ਼)ਹੋਵੇਗੀ ਹੀ। (ਅਗਿਆਨਤਾ ਦੇ ਅੰਧਕਾਰ ਵਿੱਚ ਅੰਧਵਿਸ਼ਵਾਸ਼ਾਂ ਤੋਂ ਬਿਨਾਂ ਹੋਰ ਕੀ ਹੋਏਗਾ?)



? ਸਾਹਿਤ ਦੇ ਖੇਤਰ ਵਿੱਚ ਪੰਜਾਬ ਹਾਲੇ ਬੰਗਾਲ, ਕੇਰਲ ਅਤੇ ਤਾਮਿਲ ਦੇ ਹਾਣ ਦਾ ਨਹੀਂ ਹੋ ਸਕਿਆ। ਪੰਜਾਬੀ ਵਿੱਚ ਵਿਗਿਆਨਕ ਸਾਹਿਤ ਦੀ ਕਾਫੀ ਘਾਟ ਹੈ। ਜਦ ਕਿ ਚੰਗੇ ਸਮਾਜ ਦੀ ਉਸਾਰੀ ਲਈ ਇਹ ਬੇਹੱਦ ਜਰੂਰੀ ਹੈ, ਤੁਹਾਡੇ ਇਸ ਬਾਰੇ ਕੀ ਵਿਚਾਰ ਹਨ ?

ਉਤਰ : ਬੰਗਾਲ, ਕੇਰਲ ਤੇ ਤਾਮਿਲਨਾਡੂ ਵਰਗੇ ਸਮੁੰਦਰੀ ਕੰਢਿਆਂ ਨਾਲ ਲੱਗਦੇ ਸੂਬਿਆਂ ਵਿੱਚ ਵਿਦੇਸ਼ੀ ਲੋਕ (ਖਾਸ ਕਰਕੇ ਅੰਗਰੇਜ) ਪੰਜਾਬ ਤੋਂ ਇੱਕ ਡੇਢ ਸਦੀ ਪਹਿਲਾਂ ਆ ਗਏ ਸਨ। ਇਹਨਾਂ ਸੂਬਿਆ ਵਿੱਚ ਵਿੱਦਿਆ ਤੇ ਆਧੁਨਿਕ ਜੀਵਨ ਢੰਗਾਂ ਦਾ ਪਸਾਰ ਵੀ ਪੰਜਾਬ ਤੋਂ ਪਹਿਲਾਂ ਹੋਇਆ। ਇਸ ਲਈ ਇਹ ਫਰਕ ਸੁਭਾਵਕ ਹੈ। ਦੂਸਰੇ ਪੰਜਾਬੀ ਲੋਕਾਂ ਦੀ ਪਰੰਪਰਾਂ ਇਤਿਹਾਸਕ ਕਾਰਨਾਂ ਕਰਕੇ 'ਸ਼ਰੁਤੀਆਂ ' ਦੀ ਹੈ।(ਵੈਦ, ਉਪਨਿਸ਼ਦ ਆਦਿ ਗ੍ਰੰਥਾਂ ਨੂੰ 'ਸ਼ਰੁਤੀਆਂ 'ਕਿਹਾ ਜਾਂਦਾ ਹੈ ਜਿਸਦੇ ਅਰਥ ਸੁਣਨਾ ਹੈ।) ਭਾਵ ਇਹ ਹੈ ਕਿ ਅੰਗਰੇਜਾਂ ਤੋਂ ਬਿਨਾਂ ਸਿਕੰਦਰ ਤੋਂ ਲੈ ਕੇ ਸਭ ਵਿਦੇਸ਼ੀ ਹਮਲਾਵਰ ਪਹਿਲਾਂ ਪੰਜਾਬ ਤੋਂ ਲੰਘਦੇ ਸਨ। ਇਸ ਲਈ ਪੰਜਾਬ ਦਾ ਇਤਿਹਾਸ ਜੰਗਾਂ ਯੁੱਧਾਂ ਦਾ ਇਤਿਹਾਸ ਹੈ। ਪੰਜਾਬੀਆਂ ਦੀ ਪਰੰਪਰਾ ਕਿਸਿਆਂ, ਕਵੀਸਰੀ ਤੋਂ ਲੈ ਕੇ ਗ੍ਰੰਥਾਂ ਦੇ ਪਾਠਾਂ ਤੱਕ, ਸਾਹਿਤ ਸੁਣਨ ਦੀ ਹੈ, ਪੜ੍ਹਨ ਦੀ ਨਹੀਂ। ਇਹੋ ਕਾਰਨ ਹੈ ਕਿ ਪੰਜਾਬੀ, ਕੈਸਟਾਂ ਉਤੇ ਸੈਂਕੜੇ ਰੁਪਏ ਖਰਚ ਦਿੰਦੇ ਹਨ, 20-30 ਰੁਪਏ ਦੀ ਕਿਤਾਬ ਨਹੀਂ ਖਰੀਦਦੇ। (ਭਾਵੇਂ ਪਹਿਲਾਂ ਨਾਲੋਂ ਸਮੇਂ ਦੀ ਤਬਦੀਲੀ ਨਾਲ ਪੜ੍ਹਨ ਵੱਲ ਰੁਚੀ ਵਧੀ ਹੈ, ਜਿਸਦਾ ਸਬੂਤ ਪੰਜਾਬੀ ਅਖਬਾਰਾਂ ਦੀ ਵਧ ਰਹੀ ਗਿਣਤੀ ਹੈ ਜੋ ਪਿਛਲੇ 20-25 ਸਾਲਾਂ ਵਿੱਚ ਇੱਕ ਲੱਖ ਤੋਂ ਵੱਧਕੇ 5 ਲੱਖ ਤੱਕ ਪਹੁੰਚ ਗਈ ਹੈ। ਅਖਬਾਰ ਵਿੱਚ ਨਿਰੀਆਂ ਖਬਰਾਂ ਨਹੀਂ ਛਪਦੀਆਂ ਸਾਹਿਤ ਵੀ ਛਪਦਾ ਹੈ।ਅਖਬਾਰਾਂ ਦੇ ਪਾਠਕਾਂ ਵਿੱਚੋਂ ਬਹੁਤੇ ਲੇਖ, ਕਹਾਣੀਆਂ, ਕਵਿਤਾ ਵੀ ਪੜਦੇ ਹਨ ਤੇ ਕੁੱਝ ਵਿਗਿਆਨ ਸਮੱਗਰੀ ਵੀ।)

? ਕੁੱਝ ਧਾਰਮਿਕ ਅਦਾਰਿਆ ਦੁਆਰਾ ਚਲਾਏ ਜਾ ਰਹੇ ਵਿਦਿਆਕ ਅਦਾਰਿਆ ਵਿੱਚ ਧਾਰਮਿਕ ਅਨੁਸਾਸ਼ਨ ਤੇ ਧਾਰਮਿਕ ਵਿਦਿਆ ਤੇ ਵਿਸ਼ੇਸ਼ ਜੋਰ ਦਿੱਤਾ ਜਾ ਰਿਹਾ ਹੈ। ਤੁਸੀਂ ਇਸ ਰੁਝਾਨ ਬਾਰੇ ਕੀ ਸੋਚਦੇ ਹੋਂ। ? ਕੀ ਇਹ ਠੀਕ ਹੈ ?

ਉਤਰ : ਪ੍ਰਸ਼ਨ ਠੀਕ ਜਾਂ ਗਲਤ ਹੋਣ ਦਾ ਨਹੀਂ। ਧਾਰਮਿਕ ਅਦਾਰੇ ਤਾਂ ਹਰ ਪਾਸੇ ਧਰਮ ਦਾ ਪ੍ਰਚਾਰ ਪਸਾਰ ਕਰਨ ਲਈ ਹੀ ਬਣੇ ਹੁੰਦੇ ਹਨ। ਇਸ ਲਈ ਉਹਨਾਂ ਵਲੋਂ ਚਲਾਏ ਵਿਦਿਅਕ ਅਦਾਰਿਆ ਉਤੇ ਵੀ ਧਾਰਮਿਕ ਪ੍ਰਭਾਵ ਸੁਭਾਵਕ ਹੈ। ਅਜਿਹੇ ਵਿਦਿਅਕ ਅਦਾਰੇ ਭਾਵੇਂ ਆਧੁਨਿਕ ਵਿਦਿਆ ਲਈ ਚਲਾਏ ਜਾਂਦੇ ਹਨ, ਪਰ ਇਹਨਾਂ ਵਿੱਚ ਪੜਦੇ ਵਿਦਿਆਰਥੀਆਂ ਨੂੰ ਧਾਰਮਿਕ ਪ੍ਰਭਾਵ ਹੇਠ ਰੱਖਣ ਦਾ ਪੂਰਾ ਯਤਨ ਕੀਤਾ ਜਾਂਦਾ ਹੈ। ਇੱਕ ਪਾਸੇ ਜੇ 'ਬਨਾਰਸ ਹਿੰਦੂ ਵਿਸ਼ਵ ਵਿਦਿਆਲਾ ' ਹੈ ਤਾਂ ਦੂਜੇ ਪਾਸੇ ਜਾਮਿਯਾ ਮਿਲੀਆ ਵਰਗੇ ਇਸਲਾਮੀ ਧਾਰਮਿਕ ਪ੍ਰਭਾਵਾਂ ਹੇਠ ਚੱਲ ਰਹੇ ਅਦਾਰੇ ਹਨ। ਪੰਜਾਬ ਵਿੱਚ ਜਿੱਥੇ ਡੀ.ਏ.ਵੀ. ਕਾਲਜਾਂ ਦੀ ਭਰਮਾਰ ਹੈ ਉਥੇ ਅੰਮ੍ਰਿਤਸਰ ਦਾ ਖਾਲਸਾ ਕਾਲਜ ਵੀ ਬਣਿਆ ਹੋਇਆ ਹੈ। ਜਦੋਂ ਤੱਕ ਧਰਮ ਕਾਇਮ ਹਨ ਓਹਿਨਾਂ ਦੇ ਪ੍ਰਭਾਵ ਵੀ ਰਹਿਣਗੇ - ਆਮ ਲੋਕਾਂ ਉਤੇ ਵੀ ਤੇ ਵਿਦਿਆਕ ਅਦਾਰਿਆ ਉਤੇ ਵੀ (ਕਿਉਂਕਿ ਇਹ ਅਦਾਰੇ ਭਾਰਤੀ ਸਮਾਜ ਦਾ ਅੰਗ ਹਨ)।

? ਪੰਜਾਬ ਵਿੱਚ ਖਾੜਕੂ ਲਹਿਰ ਦੇ ਮੱਠਾ ਪੈਣ ਦੇ ਤੁਰੰਤ ਬਾਅਦ ਕਈ ਤਰ੍ਹਾਂ ਦੇ ਨਵੇਂ ਧਾਰਮਿਕ ਫਿਰਕੇ ਉਭਰੇ ਹਨ ਜੋ ਕਿ ਮਨ ਲੁਭਾਊ ਗੱਲਾਂ ਨਾਲ ਲੋਕਾਂ ਨੂੰ ਆਪਣੇ ਵੱਲ ਆਕਰਸ਼ਿਤ ਕਰ ਰਹੇ ਹਨ। ਅਜਿਹੇ ਫਿਰਕਿਆਂ ਬਾਰੇ ਤੁਹਾਡੇ ਕੀ ਵਿਚਾਰ ਹਨ ?

ਉਤਰ : ਅਸਲ ਵਿੱਚ ਇਹ ਧਾਰਮਿਕ ਫਿਰਕੇ ਉਹਨਾਂ ਵਰਗਾਂ ਦੀ ਪ੍ਰਤੀਨਿਧਤਾ ਕਰਦੇ ਹਨ ਜਿਹੜੇ ਫਿਰਕਿਆ ਨੂੰ ਪਿਛਲੇ ਪੰਜਾਹ ਸਾਲਾਂ ਅੰਦਰ ਵੋਟ ਦਾ ਅਧਿਕਾਰ ਤਾਂ ਮਿਲਿਆ ਹੈ ਪਰ ਬਰਾਬਰਤਾ ਨਹੀਂ ਮਿਲੀ। ਅਜਿਹੇ ਫਿਰਕੇ ਮੁੱਖ ਧਾਰਮਿਕ ਸੰਸਥਾਵਾਂ ਵੱਲੋਂ ਅਣਗਾਉਲੇ ਕੀਤੇ ਲੋਕਾਂ ਦੇ ਸਮੂਹ ਹਨ। ਇਹਨਾਂ ਅੰਦਰ ਸਿਆਸੀ ਚੇਤਨਾ ਜਾਗ੍ਰਿਤ ਨਾ ਹੋਣ ਕਾਰਨ, ਇਹ ਆਪਣੀ ਹੋਂਦ ਨੂੰ ਦਰਸਾਉਣ ਲਈ ਧਾਰਮਿਕ ਪਰੰਪਰਾਵਾਂ ਦਾ ਸਹਾਰਾ ਲੈਂਦੇ ਹਨ। ਮੁੱਖ ਧਰਮਾਂ ਦੇ ਮੁਕਾਬਲੇ ਵਿੱਚ ਆਪਣੇ ਫਿਰਕਿਆਂ ਨੂੰ ਬਰਾਬਰ ਖੜਾ ਕਰਨ ਲਈ ਹੀ ਇਹ ਪਰੰਪਰਾਗਤ ਧਾਰਮਿਕ ਢੰਗ ਅਪਣਾਉਂਦੇ ਹਨ ਕਿਉਂਕਿ ਇਹਨਾਂ ਦੀ ਪਕੜ ਪਹਿਲਾਂ ਹੀ ਕਾਇਮ ਹੈ। ਪਰ ਨਿਰਾਸ਼ ਮਈ ਸਥਿਤੀ ਇਹ ਹੈ ਕਿ ਇਹਨਾਂ ਫਿਰਕਿਆਂ ਦੀਆਂ ਮੂਲ ਪਦਾਰਥਕ ਸਮੱਸਿਆਵਾਂ ਨੂੰ ਸਾਡੇ ਦੇਸ਼ ਦੀਆਂ ਰਾਜਸ਼ੀ ਪਾਰਟੀਆਂ ਨੇ ਗੰਭੀਰਤਾ ਨਾਲ ਨਹੀਂ ਗਾਉਲਿਆ, ਨਹੀਂ ਇਹ ਫਿਰਕੇ ਧਾਰਮਿਕ ਪਰੰਪਰਾਵਾਂ ਵੱਲ ਇਤਨੇ ਨਹੀਂਸਨ ਝੁਕਦੇ, ਇਹ ਆਪਣੀਆਂ ਅਹੁਰਾਂ ਦੇ ਹੱਲ ਰਾਜਸ਼ੀ ਤੇ ਸਮਾਜਿਕ ਸੰਸਥਾਵਾਂ ਬਣਾਕੇ ਲਭਦੇ। ( ਹੁਣ ਵੀ ਇਹਨਾਂ ਦੀਆਂ ਧਾਰਮਕ ਰੁਚੀਆਂ ਉਹਨਾਂ ਦੀਆਂ ਪਦਰਥਕ ਸਮੱਸਿਆਵਾਂ ਦਾ ਹੀ ਇੱਕ ਰੂਪ ਹਨ ਜਿਸਦਾ ਇਹਨਾਂ ਜਮਾਤਾਂ ਨੂੰ ਗਿਆਨ ਨਹੀਂ।)

ਜਿਥੋਂ ਤੱਕ ਖਾੜਕੂ ਲਹਿਰ ਤੋਂ ਮਗਰੋਂ ਇਹਨਾਂ ਦੇ ਉਭਰਨ ਦਾ ਸੁਆਲ ਹੈ, ਉਹ ਬਹੁਤ ਸਧਾਰਨ ਗੱਲ ਹੈ। ਖਾੜਕੂ ਲਹਿਰ ਦੇ ਭੈ ਕਾਰਨ ਕਈ ਮੁੱਖ ਧਾਰਮਿਕ ਸੰਸਥਾਵਾਂ ਵੀ ਛਹਿ ਗਈਆਂ ਸਨ, ਇਹ ਛੋਟੇ ਫਿਰਕਿਆ ਨੇ ਤਾਂ ਭੈਅ ਭੀਤ ਹੋਣਾ ਹੀ ਸੀ। ਇਹ ਸੁਭਾਵਕ ਵਰਤਾਰਾ ਹੈ।

? ਅਕਸਰ ਕਿਹਾ ਜਾਂਦਾ ਹੈ ਕਿ ਔਖੇ ਵੇਲੇ ਬੰਦੇ ਨੂੰ ਰੱਬ ਯਾਦ ਆਉਂਦਾ ਹੈ ਜਾਂ ਮੁਸੀਬਤ ਸਮੇਂ ਬੰਦਾ ਅਧਿਆਤਮਵਾਦੀ ਬਣ ਜਾਂਦਾ ਹੈ। ਕੀ ਅਜਿਹੇ ਸਮੇਂ ਤੁਸੀਂ ਵੀ ਰੱਬ ਦੀ ਕਲਪਨਾ ਦਾ ਸਹਾਰਾ ਲੈਂਦੇ ਹੋਂ ਜਾਂ ਤੁਹਾਡਾ ਨਜਰੀਆ ਵਿਗਿਆਨਕ ਹੀ ਰਹਿੰਦਾ ਹੈ ?

ਉਤਰ : ਇਹ ਸੁਆਲ ਨਿੱਜੀ ਨਹੀਂ ਸਮੂਹਕ ਹੈ। ਜਦੋਂ ਤੱਕ ਤੇ ਜਿਹੜੇ ਲੋਕਾਂ ਦਾ ਧਰਮ ਵਿੱਚ ਵਿਸ਼ਵਾਸ਼ ਹੈ ਉਹਦੇ ਲਈ ਮੁਸੀਬਤ ਵੇਲੇ ਅਲੌਕਿਕ ਸ਼ਕਤੀਆਂ ਦਾ ਸਹਾਰਾ ਬੜੀ ਸਧਾਰਨ ਗੱਲ ਹੈ। ਜਦੋਂ ਤੱਕ ਆਮ ਬੰਦੇ ਨੂੰ ਇਹ ਗਿਆਨ ਨਹੀਂ ਹੁੰਦਾ ਕਿ ਉਹਦੀਆਂ ਮੁਸ਼ਕਲਾਂ

ਤੇ ਮੁਸੀਬਤਾਂ ਪਿੱਛੇ ਪਏ ਮੂਲ ਕਾਰਨ ਸਮਾਜਿਕ, ਰਾਜਸੀ ਤੇ ਆਰਥਿਕ ਹਨ, ਓਹਨਾ ਚਿਰ ਉਹ ਅਲੌਕਿਕ ਸ਼ਕਤੀਆਂ ਤੋਂ ਬਿਨਾਂ ਕੀਹਦਾ ਸਹਾਰਾ ਤੱਕੇਗਾ ? (ਜਿੱਥੋ ਤੱਕ ਨਿੱਜੀ ਮੁਸੀਬਤਾਂ ਵੇਲੇ, ਮੇਰੇ ਅਧਿਆਤਮਕ ਵਿਚਾਰਾਂ ਦਾ ਸੁਆਲ ਹੈ, ਮੈਂ ਪਿਛਲੇ ਚਾਲੀ-ਪੰਤਾਲੀ ਸਾਲਾਂ ਤੋਂ ਅਜਿਹੇ ਵੇਲੇ ਕਿਸੇ ਅਲੌਕਿਕ ਸ਼ਕਤੀ ਦਾ ਸਹਾਰਾ ਨਹੀਂ ਲਿਆ, ਕਿਉਂਕਿ ਮੈਨੂੰ ਪਤਾ (ਗਿਆਨ) ਹੁੰਦਾ ਹੈ ਕਿ ਮੇਰੀ ਮੁਸ਼ਕਿਲ; ਮੁਸੀਬਤ ਦੇ ਕਾਰਨ ਲੌਕਿਕ ਹਨ ਤੇ ਇਹਨਾਂ ਦਾ ਹੱਲ ਵੀ ਲੌਕਿਕ ਹੈ।)

? ਅਸੀਂ ਵੇਖਦੇ ਹਾਂ ਕਿ ਅਨਪੜ੍ਹ ਲੋਕਾਂ ਦੇ ਵਾਂਗ ਹੀ ਪੜ੍ਹੇ ਲਿਖੇ ਲੋਕ ਵੀ ਵਹਿਮਾਂ ਭਰਮਾਂ ਦੇ ਸ਼ਿਕਾਰ ਹਨ। ਇੱਥੋਂ ਤੱਕ ਕਿ ਬੁੱਧੀਜੀਵੀ ਕਹਾਉਣ ਵਾਲੇ ਵੀ ਗਣੇਸ਼ ਨੂੰ ਦੁੱਧ ਪਿਆਉਂਦੇ ਵੇਖੇ ਗਏ। ਜਦ ਕਿ ਸਧਾਰਨ ਲੋਕਾਂ ਨੇ ਇਹਨਾਂ ਤੋਂ ਸੇਧ ਪ੍ਰਾਪਤ ਕਰਨੀ ਹੁੰਦੀ ਹੈ। ਅਜਿਹਾ ਕਿਓਂ ਹੁੰਦਾ ਹੈ। ਕੀ ਸਿੱਖਿਆ ਨੀਤੀ ਵਿੱਚ ਕੋਈ ਦੋਸ਼ ਹੈ ?

ਉਤਰ : ਅਜਿਹੇ ਵਹਿਮਾਂ ਭਰਮਾਂ ਵਿੱਚ 'ਪੜ੍ਹੇ ਲ਼ਿਖੇ ' ਕਹਾਉਣ ਵਾਲੇ ਲੋਕਾਂ ਦੇ ਜਕੜੇ ਹੋਣ ਦਾ ਕੋਈ ਇੱਕ ਕਾਰਨ ਨਹੀਂ । ਸਾਡੀ ਵਿਦਿਅਕ ਨੀਤੀ ਤੋਂ ਲੈ ਕੇ ਰਾਜਸੀ, ਧਾਰਮਿਕ ਤੇ ਜਮਾਤੀ ਪਰੰਪਰਾਵਾਂ ਦੇ ਪ੍ਰਭਾਵ ਇਸ ਵਿੱਚ ਸ਼ਾਮਲ ਹਨ।ਸਾਡੀ ਵਿਦਿਅਕ ਨੀਤੀ ਮੂਲ ਰੂਪ ਵਿੱਚ ਵਿਦਿਆਰਥੀਆਂ ਨੂੰ ਕੁੱਝ ਵਿਸ਼ਿਆ ਦੀ ਜਾਣਕਾਰੀ ਤੱਕ ਮਹਿਦੂਦ ਹੈ। ਵਿਗਿਆਨ ਤੇ ਇਸਦੇ ਅਨੇਕਾਂ ਪੱਖਾਂ ਦੀ ਜਣਕਾਰੀ ਵੀ ਕੇਵਲ ਵਿਸ਼ਿਆਂ ਦੇ ਰੂਪ ਵਿੱਚ ਦਿੱਤੀ ਜਾਂਦੀ ਹੈ। ਸਿੱਟਾ ਇਹ ਨਿਕਲਦਾ ਹੈ ਕਿ ਸਾਡੇ ਵਿਦਿਆਰਥੀ ਵਿਗਿਆਨਕ ਵਿਸ਼ਿਆ ਤੋਂ ਤਾਂ ਜਾਣੂ ਹੋ ਜਾਂਦੇ ਹਨ ਪਰ ਉਹਨਾਂ ਦੀ ਸੋਚ ਵਿਗਿਆਨਕ ਨਹੀਂ ਬਣਦੀ।ਇਹ ਸਾਡੀ ਵਿਦਿਅਕ ਨੀਤੀ ਦਾ ਸਭ ਤੋਂ ਮਾੜਾ ਪੱਖ ਹੈ। (ਵਿਦਿਅਕ ਨੀਤੀ ਤਾਂ ਅਸੀਂ ਪੰਜਾਹ ਸਾਲਾਂ ਵਿੱਚ ਨਿਸਚਿਤ ਨਹੀਂ ਕਰ ਸਕੇ) ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਗਿਆਨ ਤੇ ਵਿਗਿਆਨਕ ਸੋਝੀ ਦੀ ਅਣਹੋਂਦ ਕਾਰਨ ਹੀ ਆਮ ਆਦਮੀ ਅਲੌਕਿਕ ਸ਼ਕਤੀਆਂ ਦਾ ਸਹਾਰਾ ਲੈਂਦਾ ਹੈ। ਇਸ ਲਈ ਸੁਭਾਵਕ ਹੈ ਕਿ ਜਦੋਂ ਤੱਕ ਤਰਕਪੂਰਨ ਗਿਆਨ ਤੇ ਵਿਗਿਆਨਕ ਦ੍ਰਿਸਟੀਕੋਣ ਆਮ ਬੰਦੇ ਦੀ ਸੋਝੀ ਨਹੀਂ ਬਣਦਾ, ਉਦੋਂ ਤੱਕ 'ਬਹੁਤੇ ਪੜ੍ਹੇ ਲਿਖੇ ' ਕਹਾਉਣ ਵਾਲੇ ਲੋਕ ਵੀ ਅੰਧਵਿਸ਼ਵਾਸ਼ੀ ਵੀ ਰਹਿਣਗੇ ਤੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਵੀ ਨਹੀਂ ਪਾ ਸਕਦੇ। 'ਪੜ੍ਹਿਆਂ ਲਿਖਿਆਂ ' ਨਾਲੋਂ ਕਈ ਵਾਰੀ ਅਨਪੜ੍ਹ ਇਸ ਪੱਖੋਂ ਸਿਆਣੇ ਦੇਖੇ ਗਏ ਹਨ। (ਭਾਵੇਂ ਅਜਿਹੇ ਲੋਕਾਂ ਦੀ ਗਿਣਤੀ ਬਹੁਤ ਘੱਟ ਹੈ ਕਿਉਂਕਿ ਗਿਆਨ ਸੀਮਤ ਹੋਣ ਕਾਰਨ ਉਹਨਾਂ ਦੀ ਜਾਣਕਾਰੀ ਸੀਮਤ ਰਹਿੰਦੀ ਹੈ।) ਸਮੱਸਿਆ ਕੁੱਝ ਵਿਸ਼ਿਆਂ ਦੀ ਜਾਣਕਾਰੀ ਦੀ ਨਹੀਂ, ਗਿਆਨ ਤਰਕ ਤੇ ਵਿਗਿਆਨਕ ਸੋਚ ਤੇ ਸੋਝੀ ਦੀ ਹੈ ਜੋ ਰਵਾਇਤੀ ਵਿਦਿਆ ਨਾਲੋਂ ਵੱਖਰੀ ਸਮੱਸਿਆ ਹੈ।

? ਅਕਸਰ ਕਿਹਾ ਜਾਂਦਾ ਹੈ ਕਿ ਧਰਮ ਮਨੁੱਖ ਨੂੰ ਚੰਗਾਂ ਬਣਾਉਣ ਵਿੱਚ ਸਹਾਈ ਹੁੰਦਾ ਹੈ। ਤੁਸੀਂ ਇਸ ਬਾਰੇ ਕੀ ਸੋਚਦੇ ਹੋਂ ? ਧਰਮ ਨੂੰ ਮੰਨਣ ਜਾਂ ਨਾਂ ਮੰਨਣ ਬਾਰੇ ਤੁਹਾਡੇ ਨਿੱਜੀ ਵਿਚਾਰ ਕੀ ਹਨ?

ਉਤਰ : ਧਰਮ ਤੇ ਜੀਵਨ ਦੇ ਯਥਾਰਥ ਸੰਬੰਧੀ ਪਿੱਛੇ ਇੱਕ ਮਹਾਨ ਚਿੰਤਕ ਦੀ ਟਿੱਪਣੀ ਦਿੱਤੀ ਗਈ ਹੈ। ਉਸ ਅਨੁਸਾਰ ਧਾਰਮਿਕ ਲੋਕ ਉਤਨੇ ਹੀ ਚੰਗੇ ਮਾੜੇ ਹੋ ਸਕਦੇ ਹਨ ਜਿੰਨੇ ਉਹ ਆਪਣੇ ਯਥਾਰਥਿਕ ਜੀਵਨ ਵਿੱਚ ਹਨ। ਠੱਗ-ਚੋਰ, ਰਿਸ਼ਵਤਖੋਰ ਤੇ ਅਣਮਨੁੱਖੀ ਆਉਗਣ ਦੇ ਧਾਰਨੀ ਲੋਕਾਂ ਨੂੰ ਧਰਮ ਵਧੇਰੇ ਚੰਗੇ ਤੇ ਪਵਿੱਤਰ ਨਹੀਂ ਬਣਾ ਸਕਦਾ। (ਸਗੋਂ ਅਜਿਹੇ ਲੋਕ ਧਰਮ ਦਾ ਦੰਭ ਰਚ ਕੇ ਅਪਣੇ ਕੁਕਰਮਾਂ ਤੇ ਪਰਦਾ ਪਾਉਣ ਦਾ ਯਤਨ ਵਧੇਰੇ ਕਰਦੇ ਹਨ - ਭਾਵੇਂ ਬਹੁਤੇ ਇਸ ਪਾਸੇ ਸਫਲ ਨਹੀਂ ਹੁੰਦੇ।) ਧਰਮ ਦਾ ਚੰਗਾ ਪ੍ਰਭਾਵ ਕੇਵਲ ਉਹਨਾਂ ਲੋਕਾਂ ਉਤੇ ਹੀ ਪੈਂਦਾ ਹੈ ਜਿਹੜੇ ਯਥਾਰਥਿਕ ਜੀਵਨ ਵਿੱਚ ਵੀ ਚੰਗੇ ਹੁੰਦੇ ਹਨ। ਇਸ ਲਈ ਅਨੇਕ ਬੰਦੇ ਧਰਮ ਨੂੰ ਮੰਨੇ ਬਿਨਾਂ ਵੀ ਚੰਗੇ ਹੁੰਦੇ ਹਨ, ਪਰ ਇਸਦੇ ਉਲਟ ਅਨੇਕ ਧਾਰਮਿਕ ਲੋਕ ਦੰਭੀ ਹੁੰਦੇ ਹਨ।

? ਤੁਹਾਡੇ ਅਨੁਸਾਰ ਉਹ ਕਿਹੜੀਆਂ ਕਿਤਾਬਾਂ ਜਾਂ ਰਿਸਾਲੇ ਹਨ ਜੋ ਕਿ ਤਰਕਸ਼ੀਲ ਨਜਰੀਆ ਰੱਖਣ ਵਾਲੇ ਵਿਅਕਤੀ ਨੂੰ ਪੜਨੀਆਂ ਚਾਹੀਦੀਆਂ ਹਨ ?

ਉਤਰ : ਪੰਜਾਬੀ ਵਿੱਚ ਕਦੇ ਅਜਿਹਾ ਰਸਾਲਾ ਪ੍ਰੀਤ ਲੜੀ ਹੁੰਦਾ ਸੀ। ਪਰ ਵਰਤਮਾਨ ਸਮੇਂ ਕੋਈ ਰਸਾਲਾ ਜਾਂ ਅਖਬਾਰ ਨਹੀਂ ਜਿਹੜਾ ਨਿਰੋਲ ਤਰਕ ਗਿਆਨ , ਵਿਗਿਆਨ ਨੂੰ ਸਮਰਪਿਤ ਹੋਵੇ। ( ਜੇ ਕੋਈ ਇੱਕ ਨਾਂ ਲੈਣਾ ਹੋਵੇ ਤਾਂ ਤਰਕਸ਼ੀਲ ਦਾ ਨਾਂ ਲਿਆ ਜਾ ਸਕਦਾ ਹੈ।) ਕਿਤਾਬਾਂ ਬਾਰੇ ਹਰ ਬੰਦੇ ਦੀ ਆਪਣੀ ਰੁਚੀ ਹੁੰਦੀ ਹੈ। ਅਨੇਕ ਪਾਠਕ ਅਜਿਹੇ ਹੁੰਦੇ ਹਨ ਜੋ ਆਪਣੀ ਲੋੜ ਦੀਆਂ ਕਿਤਾਬਾਂ ਲੱਭ ਲੈਂਦੇ ਹਨ। (ਵਰਤਮਾਨ ਸਮੇਂ ਤੁਹਾਨੂੰ ਹਰ ਕਿਸਮ ਦੀਆਂ ਕਿਤਾਬਾਂ ਮਿਲ ਸਕਦੀਆਂ ਹਨ - ਅਤਿ ਅੰਤ ਘਟੀਆ ਪੁਸਤਕਾਂ ਤੋਂ ਲ਼ੈ ਕੇ ਉਚ ਪੱਧਰ ਦੇ ਗਿਆਨ ਵਿਗਿਆਨ ਦੀਆਂ ਪੁਸਤਕਾਂ ਉਪਲਬਧ ਹਨ।) ਜੇ ਕਿਸੇ ਦੀ ਇੱਛਾ- ਆਪਣੇ ਨਜਰੀਏ ਅਨੁਸਾਰ ਜਾਂ ਨਜਰੀਏ ਨੂੰ ਦ੍ਰਿੜ ਕਰਨ ਲਈ - ਚੰਗੀਆਂ ਤਰਕਪੂਰਨ ਕਿਤਾਬਾਂ ਪੜਨ ਦੀ ਹੈ ਤਾਂ ਉਹ ਕਿਸੇ ਵੀ ਚੰਗੀ ਲਾਇਬਰੇਰੀ ਵਿੱਚੋਂ ਮਿਲ ਸਕਦੀਆਂ ਹਨ। ਜਰੂਰੀ ਨਹੀਂ ਕਿ ਮੇਰੀ ਦੱਸੀ ਕੋਈ ਕਿਤਾਬ ਅਜਿਹੇ ਪਾਠਕ ਨੂੰ ਵੀ ਚੰਗੀ ਲੱਗੇ ਤੇ ਸਮਝ ਆ ਜਾਏ। ਮਿਸਾਲ ਵਜੋਂ ਮੈਂ ਇਸ ਪੱਖੋਂ ਪ੍ਰੋ. ਰਣਧੀਰ ਸਿੰਘ ਦੀਆਂ ਪੁਸਤਕਾਂ ਦਾ ਪਾਠਕ ਰਿਹਾ ਹਾਂ। ਪਰ ਆਮ ਅੰਗਰੇਜੀ ਪੜ੍ਹਿਆ ਪਾਠਕ ਅਸਾਨੀ ਨਾਲ ਪੜ੍ਹ ਵੀ ਨਹੀਂ ਸਕਦਾ, ਕਿਉਂਕਿ ਪ੍ਰੋ. ਰਣਧੀਰ ਸਿੰਘ ਦੀ ਭਾਸ਼ਾ ਹੀ ਮੁਸਕਲ ਨਹੀਂ ਵਿਚਾਰ ਵੀ ਅਤਿ ਅੰਤ ਗਹਿਰ ਗੰਭੀਰ ਹਨ। ਇਸ ਲਈ ਉਹ ਆਮ ਪਾਠਕਾਂ ਲਈ ਪੜਨੀਆਂ ਖਾਸੀਆਂ ਮੁਸ਼ਕਲ ਹਨ।ਪਰ ਪ੍ਰੋ. ਰਣਧੀਰ ਸਿੰਘ ਦੇ ਵਿਚਾਰਾਂ ਵਾਲੇ ਹੋਰ ਲੇਖਕ ਵੀ ਹਨ ਜਿਹੜੇ ਉਹਨਾਂ ਵਰਗੇ ਗੰਭੀਰ (ਜਾਂ ਕੁੱਝ ਘੱਟ ਗੰਭੀਰ) ਵਿਚਾਰ ਸੌਖੀ ਭਾਸ਼ਾ ਵਿੱਚ ਸਮਝਾ ਦਿੰਦੇ ਹਨ। ਪਹਿਲਾਂ ਸੌਖੀਆਂ ਪੁਸਤਕਾਂ ਪੜਨ ਪਿਛੋਂ ਹੀ ਔਖੀਆਂ ਪੁਸਤਕਾਂ ਸਮਝ ਵਿੱਚ ਆ ਸਕਦੀਆਂ ਹਨ। (ਜਿਵੇਂ ਚੁਬਾਰੇ ਉਤੇ ਪੌੜੀ ਲਾਂ ਕੇ ਹੀ ਚੜਿਆ ਜਾ ਸਕਦਾ ਹੈ, ਛਾਲ ਮਾਰ ਕੇ ਨਹੀਂ।)



ਸੋ ਹਰ ਪਾਠਕ ਨੂੰ ਆਪਣੀ ਪੱਧਰ ਤੇ ਰੁਚੀਆਂ ਅਨੁਸਾਰ, ਆਪ ਹੀ ਅਜਿਹੀਆਂ ਪੁਸਤਕਾਂ ਲੱਭਣ ਦਾ ਯਤਨ ਕਰਨਾ ਚਾਹੀਦਾ ਹੈ। ਜਾਂ ਕਿਸੇ ਸਿਆਣੇ ਸੰਗੀ ਸਾਥੀ ਦੀ ਮੱਦਦ ਲੈਣੀ ਚਾਹੀਦੀ ਹੈ।

? ਕੀ ਤੁਹਾਨੂੰ ਜੀਵਨ ਵਿੱਚ ਕੋਈ ਅਜਿਹੀ ਘਟਨਾ ਦੀ ਜਾਣਕਾਰੀ ਹੈ ਕਿ ਕਿਸੇ ਬੰਦੇ/ਔਰਤ ਵਿੱਚ ਭੂਤ ਪ੍ਰੇਤ ਆਉਂਦਾ ਹੋਵੇ ਪਰ ਉਹਦੇ ਪਿੱਛੇ ਅਸਲੀਅਤ ਕੋਈ ਹੋਰ ਹੋਵੇ ? ਭਾਵ ਇਹ ਕਿ ਉਹ ਮਰਦ ਜਾਂ ਔਰਤ ਲੋਕਾਂ ਨੂੰ ਕਿਸੇ ਭੂਤ ਪ੍ਰੇਤ ਦੀ ਪਕੜ ਵਿੱਚ ਜਾਪੇ, ਪਰ ਕਾਰਨ ਉਹਦੇ ਸਮਾਜਿਕ, ਪਦਾਰਥਵਾਦੀ ਜਾਂ ਮਨੋ-ਵਿਗਿਆਨਕ ਹੋਣ ?

ਉਤਰ : ਅਜਿਹੀ ਘਟਨਾ ਦਾ ਮੈਂ ਚਸ਼ਮਦੀਦ ਗਵਾਹ ਹਾਂ। ਮੇਰੀ ਤਾਈ ਦਯਾ ਕੌਰ ਇੱਕ 'ਓਪਰੀ ਕਸਰ ' ਦਾ ਸ਼ਿਕਾਰ ਸੀ। (ਉਹ ਮੇਰੇ ਇੱਕ ਨਾਵਲ 'ਅਣਹੋਏ ' ਦੀ ਪਾਤਰ ਵੀ ਹੈ-ਜਿਸ ਵਿੱਚ ਉਹਦੀ 'ਓਪਰੀ ਕਸਰ ' ਦੇ ਸਮਾਜਿਕ ਮਨੋਵਿਗਿਆਨਕ ਕਾਰਨ ਵੀ ਪਾਠਕ ਲੱਭ ਸਕਦਾ ਹੈ।)

ਮੇਰੀ ਤਾਈ ਅਕਸਰ ਹੀ ਰਾਤ ਨੂੰ ਜਾਂ ਦਿਨੇ ਅਚਾਨਕ ਕੇਸ ਖੋਹਲ ਕੇ , ਸਿਰ ਨੂੰ ਘੁੰਮਾਉਂਦੀ ਹੋਈ ਚੀਕਾਂ ਮਾਰਦੀ ਇੰਞ ਬੋਲਣ ਲੱਗ ਪੈਂਦੀ ਜਿਵੇਂ ਉਸਨੂੰ ਕੋਈ ਓਪਰੀ ਕਸਰ ਹੋਵੇ। ਬਚਪਨ ਵਿੱਚ ਮੈਂ ਆਪ ਹੀ ਉਹਦੇ ਕੋਲ ਜਾ ਕੇ ਸੌਂਦਾ ਸਾਂ। (ਕਿਉਂਕਿ ਦੋ ਪਰਵਾਰਾਂ ਵਿੱਚ ਮੈਂ ਪਹਿਲਾ ਲੜਕਾ ਸਾਂ,ਇਸ ਲਈ ਤਾਈ ਮੈਨੂੰ ਮਾਂ ਨਾਲੋ ਵੱਧ ਪਿਆਰ ਕਰਦੀ ਸੀ। ਅਜਿਹੇ ਵੇਲੇ ਪੈਣ ਵੇਲੇ ਮੈਨੂੰ ਉਹ ਚੇਤਾਵਨੀ ਦੇ ਦਿੰਦੀ, 'ਜੇ ਪੁੱਤ ਮੈਨੂੰ ਖੇਡ ਆਵੇ ਤਾਂ ਡਰੀ ਨਾ।'ਤੇ ਜੇ ਉਹ ਅੱਧੀ ਰਾਤ ਉਠ ਕੇ 'ਖੇਡਣ ' ਲੱਗ ਜਾਂਦੀ ਤਾਂ ਮੈਨੂੰ ਡਰ ਨਹੀਂ ਸੀ ਲੱਗਦਾ। ਜਾਗ ਜਰੂਰ ਆ ਜਾਂਦੀ ਸੀ।) ਪਰ ਜਦੋਂ ਮੈਂ ਆਪਣੇ ਤਾਏ ਬਿਸ਼ਨੇ ਦੀ ਜਿੰਦਗੀ ਦੀਆਂ ਬਹੁਤ ਮਹੱਤਵਪੂਰਨ ਘਟਨਾਵਾਂ ਨੂੰ ਲੇ ਕੇ ਨਾਵਲ ਲਿਖਿਆ (1960-65 ਦੌਰਾਨ)ਤਾਂ ਮੈਨੂੰ ਇਹ ਪਤਾ ਲੱਗ ਚੁੱਕਾ ਸੀ ਕਿ ਤਾਈ ਨੂੰ ਖੇਡ ਕਿਓਂ ਆਉਂਦੀ ਸੀ।ਪਹਿਲਾ ਕਾਰਨ ਇਹ ਸੀ ਕਿ ਤਾਈ ਦੇ ਪੰਜ ਬੱਚੇ (ਲੜਕੇ) ਦੋ-ਚਾਰ ਤੇ ਅੱਠ-ਸੱਤ ਸਾਲ ਦੇ ਹੋ ਕੇ ਮਰ ਗਏ ਸਨ। ਇੱਕ ਧੀ ਹੀ ਜਿਉਂਦੀ ਬਚੀ ਸੀ। (ਧੀ ਦੀ ਸਾਡੇ ਸਮਾਜ ਵਿੱਚ ਕੋਈ ਮਾਨਸਿਕ ਤਸੱਲੀ ਨਹੀਂ ਹੁੰਦੀ, ਕਿਉਂਕਿ ਧੀਆਂ ਤਾਂ 'ਪਰਾਇਆ ਧਨ ' ਹੁੰਦੀਆਂ ਹਨ।) ਇਸ ਲਈ ਤਾਈ ਮਾਨਸਿਕ ਰੋਗ ਦਾ ਸ਼ਿਕਾਰ ਸੀ।

ਦੂਸਰਾ ਕਾਰਨ ਇਹ ਸੀ ਕਿ ਮੁੱਢਲਾ ਜੀਵਨ ਪਿੰਡ ਵਿੱਚ ਗੁਜਾਰ ਕੇ ਅਧਖੜ ਉਮਰ ਤੋਂ ਬਾਅਦ, ਮੰਡੀ ਜੈਤੋਂ ਵਿੱਚ ਆਈ ਜਿੱਥੇ ਬੰਦਿਆਂ ਦੇ ਸੰਬੰਧ ਬੰਦਿਆਂ ਦੇ ਤੌਰ ਤੇ ਘੱਟ ਤੇ ਪੈਸੇ ਨਾਲ ਵਧੇਰੇ ਸਨ। ਅਜਿਹੇ ਜੀਵਨ ਨਾਲ ਜਦੋਂ ਉਸਦਾ ਵਾਸਤਾ ਪਿਆ ਤਾਂ ਉਸਦਾ ਮਨੋ ਰੋਗ ਹੋਰ ਵਧ ਗਿਆ। 'ਖੇਡ ' ਦੌਰਾਨ ਉਹ ਅਕਸਰ ਉਹਨਾਂ ਚੌਧਰੀਆਂ ਜਾਂ ਹਟਵਾਣੀਆਂ ਨੂੰ ਗਾਲਾਂ ਕੱਢਦੀ ਹੁੰਦੀ ਜਿਹੜੇ ਸਿਰਫ ਪੈਸੇ ਦੇ ਪੁੱਤ ਸਨ। ਆਪਣੇ ਲੈਣੇ ਦੇਣੇ ਦੇ ਹਿਸਾਬ ਵਿੱਚ ਲੋਕ ਅਤਿ ਦੇ ਬੇਲਿਹਾਜ ਤੇ ਰੁੱਖੇ ਹੁੰਦੇ ਸਨ, ਤੇ ਜਦੋਂ ਕੋਈ ਆਪਣੀ ਗਰਜ ਹੋਵੇ ਤਾਂ ਉਹ ਬਹੁਤ ਮਿੱਠਾ ਬੋਲਦੇ ਤੇ ਲੇਲੇ ਪੱਪੇ ਕਰਦੇ ਸਨ। ਉਹਨਾਂ ਦੇ ਅਜਿਹੇ ਅਣਮਨੁੱਖੀ ਵਤੀਰੇ ਕਰਕੇ ਹੀ ਤਾਈ ਉਹਨਾਂ ਨੂੰ ਅਤਿ ਦੀ ਨਫਰਤ ਕਰਦੀ ਸੀ।

ਸਾਲ ਵਿੱਚ ਇੱਕ ਦੋ ਵਾਰ ਤਾਏ ਨੂੰ ਨਾਲ ਲੈ ਕੇ ਡੇਰਾ ਵਡਭਾਗ ਸਿੰਘ (ਕਰਤਾਰਪੁਰ) ਵੀ ਜਾਂਦੀ ਸੀ। ਪਰ ਉਥੇ ਜਾਣ ਦੇ ਬਾਵਜੂਦ ਵੀ ਉਹ ਆਖਰੀ ਉਮਰ ਤੱਕ ਮਨੋਰੋਗ ਦਾ ਸ਼ਿਕਾਰ ਰਹੀ - ਕਿਉਂਕਿ ਰੋਗ ਦੇ ਕਾਰਨ ਦੂਰ ਨਹੀਂ ਸਨ ਕੀਤੇ ਜਾ ਸਕਦੇ। (ਉਸਦੇ ਮੋਏ ਬੱਚਿਆਂ ਨੂੰ ਮੁੜ ਸੁਰਜੀਤ ਨਹੀਂ ਸੀ ਕੀਤਾ ਜਾ ਸਕਦਾ ਤੇ ਨਾ ਹੀ ਉਸ ਪਿੱਛੇ 'ਸ਼ਹਿਰੀ ' ਲੋਕ ਆਪਣਾ ਵਤੀਰਾ ਬਦਲ ਸਕਦੇ ਸਨ।)

? ਤਰਕਸ਼ੀਲ ਪਾਠਕਾਂ ਦੇ ਨਾਂ ਕੋਈ ਸੁਨੇਹਾ ?

ਉਤਰ : ਸਿੱਖਿਆ ਦੇਣ ਵਿੱਚ ਮੇਰਾ ਬਹੁਤਾ ਵਿਸ਼ਵਾਸ਼ ਨਹੀਂ। ਪ੍ਰਚਾਰ ਤੇ ਸਿੱਖਿਆ ਦਾ ਆਪਣਾ ਮਹੱਤਵ ਹੈ। ਪਰ ਮੇਰਾ ਵਿਸ਼ਵਾਸ਼ ਹੈ ਕਿ ਜਗਿਆਸੂ ਬੰਦੇ ਨੂੰ ਸਿਖਿਆ ਦੀ ਲੋੜ ਇਤਨੀ ਨਹੀਂ ਹੁੰਦੀ। ਉਹ ਆਪੇ ਹੀ ਆਪਣਾ ਰਾਹ ਲੱਭ ਲੈਂਦਾ ਹੈ। (ਭਾਵੇਂ ਜਗਿਆਸਾ ਵੀ ਕੁਦਰਤੀ ਗੁਣ ਨਹੀਂ ਇਹਦੇ ਲਈ ਵੀ ਚੰਗੇ ਸੰਪਰਕ ਤੇ ਲਗਨ ਦੀ ਲੋੜ ਹੁੰਦੀ ਹੈ) ਪਰ ਜੇ ਕੋਈ ਸੁਨੇਹਾ ਤੁਸੀਂ ਲੈਣਾ ਹੀ ਚਾਹੁੰਦੇ ਹੋਂ ਤਾਂ ਉਹ ਇਹ ਹੈ ਕਿ ਵਰਤਮਾਨ ਸਮਾਜ ਦੀ ਵਿਸਸਥਾ ਮਾਨਵ ਪੱਖੀ ਨਹੀਂ ਹੈ (ਜੋ ਹਰ ਜਮਾਤੀ ਸਮਾਜ ਦੀ ਹੁੰਦੀ ਹੈ) ਇਹ ਚੰਗੇ ਸਾਊ, ਸੱਭਿਆ ਤੇ ਮਾਨਵੀਂ ਗੁਣਾ ਵਾਲੇ ਮਨੁੱਖਾਂ ਦੇ ਜਿਉਣ ਜੋਗਾ ਸਮਾਜ ਨਹੀਂ ਹੈ। ਪਰ ਇਸਨੂੰ ਕਿਸੇ ਮੰਤਰ ਨਾਲ ਨਹੀਂ ਬਦਲਿਆ ਜਾ ਸਕਦਾ। ਸਦੀਆਂ ਤੋਂ ਲੋਕਾਂ ਦੇ ਮਨਾਂ ਅੰਦਰ ਰਚੇ ਸੰਸਕਾਰ, ਸਧਾਰਨ ਪ੍ਰਚਾਰ ਤੇ ਸਿਖਿਆ ਨਾਲ ਦੂਰ ਨਹੀਂ ਕੀਤੇ ਜਾ ਸਕਦੇ ( ਭਾਵੇਂ ਪ੍ਰਚਾਰ ਤੇ ਸਿਖਿਆ ਦਾ ਆਪਣਾ ਮਹੱਤਵ ਪਹਿਲਾ ਹੀ ਮੰਨ ਚੁੱਕਾ ਹਾਂ, ਜਿਸਨੂੰ ਘਟਾ ਕੇ ਨਹੀਂ ਵੇਖਣਾ ਚਾਹੀਦਾ) ਸੰਸਕਾਰ ਇਤਿਹਾਸ ਦੀ ਦੇਣ ਹੁੰਦੇ ਹਨ। ਦੁੱਖਦਾਈ ਗੱਲ ਇਹ ਹੈ ਕਿ ਸਾਡਾ ਇਤਿਹਾਸ ਬਹੁਤ ਗੌਰਵਮਈ ਨਹੀਂ ਹੈ। ਅਸੀਂ ਸ਼ੁਰੂ ਤੋਂ ਹੀ ਵਰਣਾਸ਼ਰਮ ਦੀ ਜਿੱਲਣ ਵਿੱਚ ਫਸਕੇ ਪਾਟੋਧਾੜ ਦਾ ਸ਼ਿਕਾਰ ਰਹੇ ਹਾਂ। ਇਹੋ ਕਰਾਨ ਹੈ ਕਿ ਸਾਡੀਆਂ ਸੰਸਥਾਵਾਂ ਵਿੱਚ ਬਹੁਮਤ ਦੀ ਪ੍ਰਵਾਨਗੀ ਇਸ ' ਜਮਹੂਰੀਅਤ ਦੇ ਯੁੱਗ ਵਿੱਚ ਵੀ ਸੰਭਵ ਨਹੀਂ। ਜਿੱਥੇ ਅਸੀਂ ਚਾਰ ਬੰਦੇ ਕੱਠੇ ਹੋਵਾਂਗੇ, ਜੇ ਤਿੰਨ ਇੱਕ ਪਾਸੇ ਹੋਣ ਤਾਂ ਚੌਥਾ ਉਹਨਾਂ ਦੀ ਗੱਲ ਮੰਨਣੀ ਆਪਣੀ ਹੇਠੀ ਸਮਝਕੇ ਉਹਨਾਂ ਤੋਂ ਵੱਖ ਹੋ ਕੇ ਆਪਣੀ ਵੱਖਰੀ ਸੰਸਥਾ ਬਣਾ ਲਵੇਗਾ। ਇੰਞ ਅਸੀਂ 'ਕੀਟਾਂ ਅੰਦਰ ਕੀਟ ' ਦੀ ਦਸ਼ਾ ਵਿੱਚ ਰਹਿ ਰਹੇ ਹਾਂ। ਇਹ ਹੀਣ ਭਾਵਨਾ ਦਾ ਨਿਰਾ ਫੋਕਾ ਅਹੰਕਾਰ ਹੁੰਦਾ ਹੈ-ਸਿਆਣਪ ਨਹੀਂ। ਅਜਿਹਾ ਦੁਫੇੜ ਸਦਾ ਤੋਂ ਸਾਡੀ ਕਮਜੋਰੀ ਰਿਹਾ ਹੈ। ਇਸੇ ਕਾਰਨ ਜੋ ਧਾੜਵੀ ਕੁੱਝ ਹਜਾਰ ਬੰਦੇ ਲੈ ਕੇ ਆਇਆ ਉਹ ਧੁਰ ਦੱਖਣ ਤੱਕ ਦਨਦਨਾਂਦਾ ਤੁਰਿਆ ਗਿਆ ਤੇ ਹਿੰਦੂ ਮੰਦਰਾਂ ਵਿੱਚੋਂ ਹੀਰੇ ਜਵਾਹਰਾਤ ਤੇ ਸੋਨਾ ਲੁੱਟ ਲੁੱਟ ਲਿਜਾਂਦਾ ਰਿਹਾ।

ਬਾਕ ਸਫਾ 27 ਤੇ

# ਭੂਤ , ਪ੍ਰੇਤ , ਡਾਇਣਾਂ ਅਤੇ ਚੁੜੇਲਾਂ

ਨਰਿੰਦਰ ਸਿੰਘ ਕਪੂਰ

ਹਰ ਸਮਾਜ ਦੇ ਡਰ-ਭੈਅ ਵੱਖਰੇ ਹੁੰਦੇ ਹਨ ।

ਹਰ ਸਮਾਜ ਦੇ ਵਹਿਮ ਭਰਮ ਅਤੇ ਅੰਧ ਵਿਸ਼ਵਾਸ਼ ਵੀ ਵੱਖਰੀ ਭਾਂਤ ਦੇ ਹੁੰਦੇ ਹਨ। ਹਰ ਸਮਾਜ ਵਿੱਚ ਪਾਗਲ ਹੋਣ, ਬੀਮਾਰ ਪੈਣ ਦਾ ਢੰਗ ਵੀ ਵੱਖਰਾ ਹੁੰਦਾ ਹੈ। ਹਰ ਸਮਾਜ ਦੇ ਜਿੰਨ-ਭੂਤ ਅਤੇ ਡਾਇਣਾ-ਚੁੜੇਲਾਂ ਵੀ ਵੱਖਰੀ ਭਾਂਤ ਦੀਆਂ ਹੁੰਦੀਆਂ ਹਨ।

ਪੜ੍ਹੇ ਲਿਖੇ ਵਿਅਕਤੀਆਂ ਦੇ ਦਿਮਾਗ ਖਰਾਬ ਹੁੰਦੇ ਹਨ, ਅਨਪੜ੍ਹਾਂ ਨੂੰ ਭੂਤ ਚਿੰਬੜਦੇ ਹਨ, ਬੱਚਿਆਂ ਅਤੇ ਇਸਤਰੀਆਂ ਨੂੰ ਡਾਇਣਾਂ ਘੇਰਦੀਆਂ ਹਨ।

ਅਜਿਹੇ ਰੋਗਾਂ ਦੇ ਇਲਾਜ ਦਾ ਯਤਨ ਉਹਨਾਂ ਸਮਾਜਾਂ ਵਿੱਚ ਹੀ ਕੀਤਾ ਜਾਂਦਾ ਹੈ ਜਿੱਥੇ ਇਲਾਜ ਉਪਰੰਤ ਵਿਅਕਤੀ ਨੂੰ ਮੁੜ ਸਵੀਕਾਰ ਕਰਨ ਦਾ ਰਿਵਾਜ ਹੈ। ਬੀਮਾਰਾਂ ਅਤੇ ਪਾਗਲਾਂ ਦੇ ਵੀ ਹੱਕ ਹੁੰਦੇ ਹਨ ਅਤੇ ਸਮਾਜ ਵਿੱਚ ਮੁੜ ਬਹਾਲ ਕੀਤੇ ਜਾਣ ਉਪਰੰਤ ਉਹਨਾਂ ਦੇ ਫਰਜ ਵੀ ਨਿਰਧਾਰਤ ਕੀਤੇ ਜਾਂਦੇ ਹਨ।

ਸਾਡੇ ਬਹੁਤੇ ਡਰ ਹਨੇਰੇ ਨਾਲ ਜੁੜੇ ਹੁੰਦੇ ਹਨ। ਇਸੇ ਲਈ ਡਰਿਆ ਹੋਇਆ ਵਿਅਕਤੀ ਸਵੇਰ ਨੂੰ ਬੜੀ ਤੀਬਰਤਾ ਨਾਲ ਉਡੀਕਦਾ ਹੈ।

ਸੂਰਜ ਦੇ ਡੁੱਬਣ ਨਾਲ ਅਜਿਹੇ ਵਿਅਕਤੀਆਂ ਦਾ ਦਿਲ ਵੀ ਡੁੱਬਣ ਲੱਗ ਪੈਂਦਾ ਹੈ।

ਜਿੱਥੇ ਬੀਮਾਰੀਆਂ ਵੱਲ ਵਧੇਰੇ ਧਿਆਨ ਨਹੀਂ ਦਿੱਤਾ ਜਾਂਦਾ ਉਥੇ ਲੋਕ ਵਧੇਰੇ ਬੀਮਾਰ ਪੈਂਦੇ ਹਨ।

ਜਿੱਥੇ ਬੀਮਾਰੀਆ ਦੀ ਸਮਝ ਨਹੀਂ ਆਉਂਦੀ , ਉਥੇ ਰੋਗਾਂ ਜਾਂ ਦੂਰ ਘਟਨਾਵਾਂ ਦਾ ਕਾਰਨ ਜਿੰਨਾਂ-ਭੂਤਾਂ ਜਾਂ ਡਾਇਣਾਂ-ਚੁੜੇਲਾਂ ਨੂੰ ਮਿਥਿਆ ਜਾਂਦਾ ਹੈ।

ਅਨਪੜ੍ਹ ਸਮਾਜਾਂ ਵਿੱਚ ਇਸਤਰੀਆਂ ਉਤੇ ਰੋਕਾਂ ਵਧੇਰੇ ਹੋਣ ਕਾਰਨ ਉਹਨਾਂ ਨੂੰ ਵਧੇਰੇ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਅਨਪੜਤ੍ਹਾ, ਅਗਿਆਨਤਾ, ਅੰਧ-ਵਿਸ਼ਵਾਸ਼, ਸ਼ੱਕ-ਸਾੜਾ-ਈਰਖਾ, ਜਾਦੂ-ਟੂਣਾ, ਵਹਿਮ-ਭਰਮ ਆਦਿ ਇੱਕ ਦੂਜੇ ਦੇ ਸਹਿਯੋਗੀ ਸਕਤੀਆਂ ਹਨ।

ਜਿਨ੍ਹਾਂ ਇਲਾਕਿਆਂ ਅਤੇ ਸਮਾਜਾਂ ਵਿੱਚ ਕਾਮ ਸੰਬੰਧਾਂ ਉਤੇ ਕਰੜੀਆਂ ਪਬੰਦੀਆਂ ਹਨ ਉਥੇ ਅੰਧ ਵਿਸ਼ਵਾਸ਼ ਵਧੇਰੇ ਹੋਣ ਕਾਰਨ ਭੂਤਾਂ-ਪ੍ਰੇਤਾਂ, ਡਾਇਣਾਂ-ਚੁੜੇਲਾਂ ਦੀ ਮਾਨਤਾ ਵਧੇਰੇ ਹੁੰਦੀ ਹੈ।

ਲੋਕਾਂ ਦੀਆਂ ਸਮੱਸਿਆਵਾਂ ਨਵੇਂ ਨਵੇਂ ਰੁਜਗਾਰ ਸਿਰਜਦੀਆਂ ਹਨ। ਜਿੱਥੇ ਜਿੰਨ-ਭੂਤ ਅਤੇ ਡਾਇਣਾਂ-ਚੁੜੇਲਾਂ ਹੋਣਗੀਆਂ ਉਥੇ ਇਹਨਾਂ ਤੋਂ ਛੁਟਕਾਰਾ ਦਿਵਾਉਣਾ ਕਈਆਂ ਦਾ ਰੁਜਗਾਰ ਹੋ ਨਿਬੜਦਾ ਹੈ।

ਜਿੱਥੇ ਜੀਵਨ ਵਿੱਚ ਉਤਸ਼ਾਹ ਨਾ ਹੋਵੇ ਉਥੇ ਮਾਨਸਿਕ ਸੰਤੁਲਨ ਗੁਆਚਣ ਦਾ ਖਤਰਾ ਵਧੇਰੇ ਹੁੰਦਾ ਹੈ। ਜਦੋਂ ਜੀਵਨ ਵਿੱਚ ਸੰਤੁਸਟਤਾ ਦੀ ਘਾਟ ਹੋਵੇ ਤਾਂ ਲੋਕਾਂ ਵਿੱਚ ਜੁਰਮ ਦੀ ਭਾਵਨਾਂ ਵਧਦੀ ਹੈ ਅਤੇ ਅਜਿਹੇ ਵਿਅਕਤੀਆਂ ਵਿੱਚ ਦੂਜਿਆ ਤੋਂ ਬਦਲਾ ਲੈਣ ਅਤੇ ਉਹਨਾਂ ਦਾ ਨੁਕਸਾਨ ਕਰਨ ਦੀ ਬਿਰਤੀ ਵਧਦੀ ਹੈ। ਪਰੰਪਰਾਗਤ ਸਮਾਜ ਵਿੱਚ ਕਿਸੇ ਇਸਤਰੀ ਦਾ ਵਿਆਹ ਨਾ ਹੋਣਾ ਜਾਂ ਨਿਰਸੰਤਾਨ ਹੋਣਾ ਜਾਂ ਬੱਚਿਆ ਦਾ ਨਾ ਬਚਣਾ ਜਾਂ ਪੁੱਤਰ ਦਾ ਨਾ ਹੋਣਾ, ਅਜਿਹਾ ਕਲੰਕ ਹੈ ਜਿਸ ਤੋਂ ਮੁਕਤ ਹੋਣ ਲਈ ਉਹ ਕੁੱਝ ਵੀ ਕਰਨ ਲਈ ਤਿਆਰ ਹੋ ਜਾਂਦੀ ਹੈ। ਕਈ ਵਿਅਕਤੀ ਅਜਿਹੇ ਅਸੰਤੁਸਟ ਪੁਰਸ਼ ਅਤੇ ਇਸਤਰੀਆਂ ਨੂੰ ਆਪਣੇ ਸੁਆਰਥ ਅਧੀਨ ਕੁਰਾਹੇ ਪਾਉਂਦੇ ਹਨ ਅਤੇ ਸਮਾਜ ਵਿੱਚ ਵੈਰ ਵਿਰੋਧ ਬੀਜਦੇ ਹਨ।

ਜਦੋਂ ਜੁਰਮ ਦੀ ਭਾਵਨਾਂ ਭਾਰੂ ਹੋ ਜਾਵੇ ਤਾਂ ਸੋਚ ਅਤੇ ਵਿਹਾਰ ਵਿਗੜ ਜਾਂਦੇ ਹਨ। ਕਾਰਨ ਸਪੱਸ਼ਟ ਨਾ ਹੋਣ ਕਾਰਨ ਅਸੀਂ ਦੂਜਿਆਂ ਨੂੰ ਆਪਣੀਆਂ ਸਮੱਸਿਆਵਾਂ ਲਈ ਜਿੰਮੇਵਾਰ ਠਹਿਰਾਉਣ ਲੱਗ ਪੈਂਦੇ ਹਾਂ।

ਸੁੰਨੀਆਂ, ਹਨੇਰੀਆਂ ਅਤੇ ਉਜਾੜ ਥਾਵਾਂ ਤੇ ਰਹਿਣ ਵਾਲੇ ਲੋਕਾਂ ਵਿੱਚ ਗੈਬੀ ਸ਼ਕਤੀਆਂ ਨੂੰ ਮੰਨਣ ਦੀ ਬਿਰਤੀ ਵਧੇਰੇ ਹੁੰਦੀ ਹੈ। ਅਜਿਹੀਆਂ ਥਾਵਾਂ ਤੇ ਖੇਤੀ ਦੇ ਉਜੜਨ, ਡੰਗਰਾਂ ਦੇ ਮਰਨ ਅਤੇ ਬੱਚਿਆਂ ਦੇ ਬਿਮਾਰ ਪੈਣ ਦੀ ਜਿਮੇਵਾਰੀ ਕਿਸੇ ਦੋਖੀ ਸ਼ਕਤੀ ਦੇ ਸਿਰ ਮੜਨ ਦੀ ਪ੍ਰਵਿਰਤੀ ਅਧੀਨ ਸਭ ਤੋਂ ਪਹਿਲਾਂ ਧਿਆਨ ਉਨ੍ਹਾਂ ਪੁਰਸ਼ਾਂ-ਇਸਤਰੀਆਂ ਵੱਲ ਜਾਂਦਾ ਹੈ ਜਿਹੜੇ ਆਪਣੀ ਸ਼ਕਲ ਸੂਰਤ ਵੱਲੋਂ ਅਸਧਾਰਨ ਅਤੇ ਵਿਹਾਰ ਦੇ ਪੱਖੋਂ ਅਸੰਤੁਸਟ ਹੁੰਦੇ ਹਨ।

ਪੁਰਸ਼ ਆਪਣੀਆਂ ਸਮੱਸਿਆਵਾਂ ਲਈ ਕਿਸੇ ਪੁਰਸ਼ ਨੂੰ ਅਤੇ ਇਸਤਰੀਆਂ ਕਿਸੇ ਇਸਤਰੀ ਨੂੰ ਦੋਸ਼ੀ ਠਹਿਰਾਉਂਦੀਆਂ ਹਨ।ਕੋਈ ਝੁਰੜੀਆਂ ਵਾਲੇ ਚਿਹਰੇ ਵਾਲੀ, ਕਾਲੇ ਰੰਗ ਵਾਲੀ, ਬਾਹਰ ਨਿਕਲੇ ਦੰਦਾਂ ਵਾਲੀ, ਨੀਲੀਆਂ ਭੂਰੀਆਂ ਅੱਖਾਂ ਵਾਲੀ ਵਿਧਵਾ ਜਾਂ ਬਾਂਝ ਇਸਤਰੀ ਦੂਜੀਆਂ ਇਸਤਰੀਆਂ ਦੇ ਸ਼ੱਕ ਦਾ ਕੇਂਦਰ ਬਣਦੀ ਹੈ। ਇਨ੍ਹਾਂ ਦੇ ਨਾਂ ਲੈ ਕੇ ਬੱਚਿਆਂ ਨੂੰ ਡਰਾਇਆਂ ਜਾਂਦਾ ਹੈ, ਮਰੀਜ ਨੂੰ ਇਹਨਾਂ ਕੋਲ ਇਕੱਲਿਆਂ ਨਹੀਂ ਛੱਡਿਆ ਜਾਂਦਾ, ਇਨ੍ਹਾਂ ਦੇ ਆਣ ਜਾਣ ਤੇ ਨਜ਼ਰ ਰੱਖੀ ਜਾਂਦੀ ਹੈ ਅਤੇ ਜਦੋਂ ਵੀ ਕੁੱਝ ਅਣਸੁਖਾਵਾਂ ਵਾਪਰ ਜਾਵੇ ਤਾਂ ਇਨ੍ਹਾਂ ਨੂੰ ਹੀ ਜਿੰਮੇਵਾਰ ਠਹਿਰਾਇਆ ਜਾਂਦਾ ਹੈ।

ਆਪਣੀਆਂ ਸਮੱਸਿਆਵਾਂ ਲਈ ਆਪਣਿਆ ਤੋਂ ਨੀਵਿਆਂ ਨੂੰ ਦੋਸ਼ੀ ਠਹਿਰਾਉਣ ਦੀ ਬਿਰਤੀ ਵਿਸ਼ਵ ਵਿਆਪੀ ਹੈ। ਪਰੰਪਰਾਗਤ ਸਮਾਜਾਂ ਵਿੱਚ ਇਹ ਸਦੀਆਂ ਤੋਂ ਵਾਪਰਦਾ ਆਇਆ ਹੈ। ਨਿਰ਼ਸੰਦੇਹ ਇਹ ਮਨੁੱਖੀ ਇਤਿਹਾਸ ਦੇ ਦੁੱਖਦਾਈ ਪੰਨੇ ਹਨ। ਇਹ ਦੌਰ ਹੁਣ ਮੁੱਕਣਾ ਚਾਹੀਦਾ ਹੈ ਪਰ ਵਿਗਿਆਨ ਅਤੇ ਤਰਕ ਦੇ ਵਿਕਾਸ ਦੇ ਬਾਵਜੂਦ ਹਜਾਰਾਂ ਲੱਖਾਂ ਸਾਲਾਂ ਤੋਂ ਪਾਲੇ ਜਾ ਰਹੇ ਵਹਿਮਾਂ-ਭਰਮਾਂ



ਦੀ ਪਕੜ ਬੜੀ ਪੀਡੀ ਹੈ।

ਵਿਗਿਆਨ ਦੇ ਯੁੱਗ ਵਿੱਚ ਵੀ ਮਨੁੱਖ ਦਾ ਧੁਰ-ਅੰਦਰਲਾ ਅੰਧ-ਵਿਸ਼ਵਾਸ਼ੀ ਹੈ ।

ਕੋਈ ਸਮਾਂ ਸੀ ਜਦੋਂ ਬੀਮਾਰ ਹੋਣਾ ਨਜ਼ਰ ਲੱਗ ਜਾਣ ਦੇ ਅਰਥਾਂ ਵਿੱਚ ਲਿਆ ਜਾਂਦਾ ਸੀ ਅਤੇ ਇਲਾਜ ਲਈ ਜਾਦੂ ਟੂਣੇ ਦਾ ਸਹਾਰਾ ਲਿਆ ਜਾਂਦਾ ਸੀ। ਹੁਣ ਸਮਾਜ ਵੱਡੇ ਅਤੇ ਜਟਿਲ ਹੋ ਗਏ ਹਨ, ਇਸ ਲਈ ਬੀਮਾਰੀਆਂ ਅਤੇ ਇਲਾਜ ਵੀ ਵਧੇਰੇ ਗੁੰਝਲਦਾਰ ਹੋ ਗਏ ਹਨ। ਵੇਖਿਆ ਗਿਆ ਹੈ ਕਿ ਗਰੀਬ ਟੱਬਰਾਂ ਦੇ ਵਿਅਕਤੀ ਹਸਪਤਾਲਾਂ ਵਿੱਚ ਵਧੇਰੇ ਦਾਖਲ ਹੁੰਦੇ ਹਨ ਪਰ ਦਵਾਈਆਂ ਵਧੇਰੇ ਅਮੀਰ ਲੋਕ ਖਾਂਦੇ ਹਨ। ਗਰੀਬ ਵਿਅਕਤੀ ਆਪਣੀ ਬਿਮਾਰੀ ਦੇ ਵਧੇਰੇ ਵੇਰਵੇ ਦਿੰਦਾ ਹੈ ਜਦੋਂ ਕਿ ਅਮੀਰ ਵਿਅਕਤੀ ਬੀਮਾਰੀ ਨੂੰ ਜਲਦੀ ਜਲਦੀ ਭੁੱਲ ਜਾਣਾ ਚਾਹੁੰਦਾ ਹੈ ਸਾਡਾ ਸਮਾਜਿਕ ਰੁਤਬਾ ਸਾਡੇ ਬੀਮਾਰ ਪੈਣ ਅਤੇ ਅਰੋਗ ਹੋਣ ਵਿੱਚ ਮਹੱਤਵ ਪੂਰਨ ਭੂਮਿਕਾ ਨਿਭਾਉਂਦਾ ਹੈ। ਜਦੋਂ ਗਰੀਬ ਵਿਅਕਤੀ ਨੂੰ ਇਲਾਜ ਤੋਂ ਰਾਹਤ ਨਹੀਂ ਮਿਲਦੀ ਤਾਂ ਉਹ ਜਾਦੂ ਟੂਣੇ ਬਾਰੇ ਸੋਚਦਾ ਹੈ ਅਤੇ ਉਸ ਦਾ ਗੈਬੀ ਸ਼ਕਤੀਆਂ ਵਿੱਚ ਵਿਸ਼ਵਾਸ਼ ਪੱਕਾ ਹੋ ਜਾਂਦਾ ਹੈ। ਉਸ ਵਿੱਚ ਯਤਨ ਨਾਲੋਂ ਕਿਸਮਤ ਵਿੱਚ ਆਸਥਾ ਵਧੇਰੇ ਹੁੰਦੀ ਹੈ।

ਪਿੱਛੇ ਜਿਹੇ ਮੇਰੇ ਘਰੇ ਦੇ ਨੇੜੇ ਇੱਕ ਚੁਰੱਸਤੇ ਵਿਚਕਾਰ ਸਰ੍ਹੋਂ ਦੇ ਤੇਲ ਦੀ ਭਰੀ ਹੋਈ ਇੱਕ ਬੋਤਲ ਪਈ ਸੀ। ਇਹ ਸੋਚ ਕੇ ਮੈਂ ਇੱਕ ਪਾਸੇ ਰੱਖ ਦਿੱਤੀ ਕਿ ਕਿਸੇ ਦੀ ਡਿੱਗ ਪਈ ਹੋਵੇਗੀ। ਅਜਿਹਾ ਕਰਦਿਆਂ ਇੱਕ ਵੱਡੀ ਉਮਰ ਦੀ ਇਸਤਰੀ ਨੇ ਅਵਾਜ ਦਿੱਤੀ ਕਿ ਇਸ ਨੂੰ ਉਥੇ ਹੀ ਰੱਖ ਦਿਉ ਕਿਉਕਿ ਇਹ ਕਿਸੇ ਨੇ ਟੂਣਾ ਕੀਤਾ ਹੋਇਆ ਹੈ। ਨਾ ਚਾਹੁੰਦਿਆ ਵੀ ਮੈਂ ਬੋਤਲ ਤਾਂ ਸੜਕ ਦੇ ਵਿਚਕਾਰ ਰੱਖ ਦਿੱਤੀ ਪਰ ਟੂਣੇ ਦੀ ਬਿਰਤੀ ਨੇ ਮੈਨੂੰ ਬੜਾ ਉਦਾਸ ਕੀਤਾ। ਜਿਸ ਨੇ ਵੀ ਇਹ ਮਹਿੰਗਾ ਟੂਣਾ ਕੀਤਾ ਹੋਵੇਗਾ ਉਸ ਨੂੰ ਜਰੂਰ ਕਿਸੇ ਗੰਭੀਰ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੋਵੇਗਾ, ਉਹ ਸਮੱਸਿਆ ਉਸ ਨੂੰ ਲੰਮੇ ਸਮੇਂ ਤੋਂ ਪ੍ਰੇਸ਼ਾਨ ਕਰ ਰਹੀ ਹੋਵੇਗੀ, ਉਹ ਕੋਈ ਜਰੂਰ ਅਨਪੜ੍ਹ ਅਤੇ ਅੰਧਵਿਸ਼ਵਾਸ਼ੀ ਵਿਅਕਤੀ ਹੋਵੇਗਾ, ਉਸ ਨੂੰ ਅਜਿਹਾ ਕਰਨ ਲਈ ਕਿਸੇ ਨੇ ਪ੍ਰੇਰਿਆ ਹੋਵੇਗਾ, ਉਹ ਪ੍ਰੇਰਨ ਵਾਲਾ ਵਿਅਕਤੀ ਅਜਿਹੇ ਇਲਾਜ ਦਾ ਮਾਹਿਰ ਸਮਝਿਆ ਜਾਂਦਾ ਹੋਵੇਗਾ, ਉਸ ਦੀ ਦੱਸ ਕਿਸੇ ਹੋਰ ਨੇ ਪਾਈ ਹੋਵੇਗੀ, ਅਜਿਹਾ ਇਲਾਜ ਦੱਸਣ ਲਈ ਉਸ ਨੇ ਚੰਗੀ ਰਕਮ ਲਈ ਹੋਵੇਗੀ , ਆਖਰ ਉਸ ਮਜਬੂਰ ਵਿਅਕਤੀ ਨੇ ਉਹ ਸੁੰਨਾ ਚੁਰੱਸਤਾ ਹੀ ਕਿਓਂ ਚੁਣਿਆ, ਸ਼ਾਇਦ ਉਸ ਦੀ ਸਮੱਸਿਆ ਦਾ ਜਿੰਮੇਵਾਰ ਵਿਅਕਤੀ ਇੱਧਰ ਰਹਿੰਦਾ ਹੋਵੇ, ਸ਼ਾਇਦ ਸਮੱਸਿਆ ਉਸ ਦੀ ਪਤਨੀ ਨਾਲ ਸੰਬੰਧਤ ਹੋਵੇ ਕਿਉਂਕਿ ਆਪਣੀਆਂ ਸਮੱਸਿਆਵਾਂ ਦੇ ਅਜਿਹੇ ਹੱਲ ਅਕਸਰ ਇਸਤਰੀਆਂ ਹੀ ਸੋਚਦੀਆ-ਕਰਦੀਆਂ ਹਨ। ਭੇਤ ਭਰੇ ਢੰਗ ਨਾਲ ਸਮੱਸਿਆ ਨੂੰ ਸੁਲਝਾਉਣ ਦੀ ਵਿਧੀ ਨੇ ਮੇਰੇ ਮਨ ਵਿੱਚ ਹੋਰ ਵੀ ਅਨੇਕਾਂ ਪ੍ਰਸ਼ਨ ਉਪਜਾਏ।

ਤੁਹਾਡੇ ਨਾਲ ਵੀ ਕਦੇ ਅਜਿਹੀ ਘਟਨਾ ਜਰੂਰ ਵਾਪਰੀ ਹੋਵੇਗੀ। ਸੁੱਤਿਆਂ ਕਿਸੇ ਦੇ ਵਾਲ ਕੱਟੇ ਜਾਣੇ, ਕਿਸੇ ਦੀ ਚੌਗਾਠ ਤੇ ਮੇਖ ਠੋਕ ਦੇਣੀ, ਰਾਤ ਨੂੰ ਬੂਹੇ ਅੱਗੇ ਬਲਦਾ ਦੀਵਾ ਰੱਖ ਦੇਣਾ, ਕਿਸੇ ਲੀਰ ਵਿੱਚ ਹਲਦੀ ਅਤੇ ਸੰਧੂਰ ਨਾਲ ਕੁੱਝ ਪੈਸੇ ਰਾਹ ਵਿੱਚ ਰੱਖ ਦੇਣੇ, ਮੁਰਦੇ ਦੀ ਰਾਖ ਕਿਸੇ ਨੂੰ ਦੁੱਧ ਵਿੱਚ ਘੋਲ ਕੇ ਪਿਲਾ ਦੇਣੀ ਆਦਿ ਜਿਹੀਆਂ ਗੱਲਾਂ ਸੰਬੰਧੀ ਕਿਸੇ ਨੂੰ ਕੁੱਝ ਕਹਾਣੀਆਂ ਦਾ ਪਤਾ ਹੁੰਦਾ ਹੈ।

ਹਰ ਗਲੀ-ਮੁਹੱਲੇ ਵਿੱਚ ਅਜਿਹੀ ਇਸਤਰੀ ਹੁੰਦੀ ਹੈ ਜਿਸ ਦਾ ਜਾਦੂ-ਟੂਣਿਆ ਵਿੱਚ ਵਿਸ਼ਵਾਸ਼ ਹੁੰਦਾ ਹੈ। ਰਾਤ ਨੂੰ ਕੁੱਝ ਇਲਾਕਿਆਂ ਜਾਂ ਥਾਵਾਂ ਜਾਂ ਇਮਾਰਤਾਂ ਵਿੱਚ ਲੋਕ ਇਸ ਕਰਕੇ ਨਹੀਂ ਜਾਂਦੇ ਕਿ ਉਥੇ ਭੂਤ ਰਹਿੰਦੇ ਹਨ।

ਕਿਸੇ ਹਨੇਰੀ ਅਤੇ ਕਾਲੀ ਰਾਤ ਵਿੱਚ ਦਰਵਾਜੇ ਬਾਰੀਆਂ ਦਾ ਖੜਕਣਾ ਡਾਇਣਾ-ਚੁੜੇਲਾਂ ਦਾ ਗਿੱਧਾ ਪ੍ਰਤੀਤ ਹੁੰਦਾ ਹੈ। ਧੁੱਪੇ ਸੜਦੀਆਂ ਛੱਤਾਂ ਉਤੇ ਚਲਦੀਆਂ ਤੇਜ ਹਵਾਵਾਂ ਡਾਇਣਾ ਦੀਆਂ ਚੀਕਾਂ ਪ੍ਰਤੀਤ ਹੁੰਦੀਆਂ ਹਨ। ਬੱਚਿਆਂ ਦੇ ਮਨਾਂ ਵਿੱਚ ਜਿਹੜੇ ਡਰ ਬਚਪਨ ਵਿੱਚ ਪਾਏ ਜਾਂਦੇ ਹਨ ਉਹ ਸਾਰੀ ਉਮਰ ਨਿਭਦੇ ਹਨ। ਇਵੇਂ ਹਰ, ਵਹਿਮ-ਭਰਮ, ਅਤੇ ਅੰਧ-ਵਿਸ਼ਵਾਸ਼ ਪੀੜੀ ਦਰ ਪੀੜੀ ਚੱਲਦੇ ਹਨ।

ਅੰਧ ਵਿਸ਼ਵਾਸ਼ਾਂ ਦਾ ਵੀ ਆਪਣਾ ਇੱਕ ਵੱਖਰਾ ਸੰਸਾਰ ਹੈ। ਡਾਇਣਾ-ਚੁੜੇਲਾਂ ਅਤੇ ਜਿੰਨਾਂ-ਭੂਤਾਂ ਦਾ ਇੱਕ ਸੰਪੂਰਨ ਸਿਲਸਿਲਾ ਹੈ। ਸੰਸਾਰ ਦਾ ਸ਼ਾਇਦ ਹੀ ਕੋਈ ਅਜਿਹਾ ਇਲਾਕਾ ਹੋਵੇ, ਜਿੱਥੇ ਇਨ੍ਹਾਂ ਸ਼ਕਤੀਆਂ ਦਾ ਡਰ ਨਹੀਂ। ਯੂਰਪ ਵਿੱਚ ਅਨੇਕਾਂ ਇਮਾਰਤਾਂ ਭੂਤਾਂ ਦੇ ਡੇਰੇ ਹੋਣ ਕਾਰਨ ਖਾਲੀ ਪਈਆਂ ਹਨ। ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਡਾਇਣਾ-ਚੁੜੇਲਾਂ ਸ਼ਮਸ਼ਾਨ ਘਾਟ ਜਾਂ ਮੜੀਆਂ ਵਿੱਚ ਜੁੜ ਬੈਠਦੀਆਂ ਹਨ ਅਤੇ ਆਪਣੇ ਕਾਰਨਾਮੇ ਸੁਣਾਉਂਦੀਆਂ, ਵਿਉਂਤਾਂ ਬਣਾਉਂਦੀਆਂ ਤੇ ਨਵੇਂ ਢੰਗ ਤਰੀਕੇ ਸੁਣਾਉਂਦੀਆਂ ਹਨ। ਉਹ ਸਿਵਿਆ ਦੀ ਅੱਗ ਉਤੇ ਰਿੰਨਦੀਆਂ-ਪਕਾਉਂਦੀਆਂ ਅਤੇ ਨਵੀਆਂ ਸਾਥਣਾਂ ਨੂੰ ਖੁਆ ਪਿਆ ਕੇ ਉਨ੍ਹਾਂ ਨਾਲ ਖਿਲਰੇ ਵਾਲਾਂ ਨਾਲ ਨੱਚਦੀਆਂ ਅਤੇ ਲੰਮੀਆਂ ਬਾਹਵਾਂ ਚੁੱਕ-ਚੁੱਕ ਕੇ ਅਵਾਜਾਂ ਮਾਰਦੀਆਂ ਹਨ। ਰਾਤ ਦੇ ਸੰਨਾਟੇ ਅਤੇ ਹਨੇਰੇ ਵਿੱਚ ਢੋਲ ਅਤੇ ਡਮਰੂ ਅਤੇ ਚੀਕ ਚਿਹਾੜੇ ਦੀ ਕਾਲਪਨਿਕ ਅਵਾਜ ਸੁੰਨੀਆਂ ਥਾਵਾਂ ਤੇ ਰਹਿਣ ਵਾਲੇ ਲੋਕਾਂ ਦੇ ਅੰਦਰਲੇ ਡਰ ਦਾ ਪ੍ਰਗਟਾਵਾ ਹੋ ਨਿਬੜਦੀ ਹੈ। ਇਨ੍ਹਾਂ ਤੋਂ ਬਚਣ ਲਈ ਲੋਕ ਰਾਤੀਂ ਦੀਵਾ ਬੱਤੀ ਬਾਲਦੇ ਹਨ, ਕੋਈ ਧਾਤ ਨੇੜੇ ਰੱਖਦੇ ਹਨ, ਸੋਟੀ ਡਾਂਗ ਦਾ ਸਹਾਰਾ ਲੈਂਦੇ ਹਨ ਅਤੇ ਬੱਚਿਆਂ ਅਤੇ ਇਸਤਰੀਆਂ ਨੂੰ ਬਾਹਰ ਨਿਕਲਣ ਤੋਂ ਰੋਕਦੇ ਹਨ। ਅਜਿਹੀਆਂ ਮਨਘੜਤ ਮਾਰੂ ਸ਼ਕਤੀਆਂ ਤੋਂ ਬਚਾਓ ਲਈ ਮੜੀਆਂ ਤੇ ਦੀਵੇ ਬਾਲਣਾ, ਦਾਨ ਕਰਨਾ ਆਦਿ ਅਨੇਕਾਂ ਢੰਗ ਤਰੀਕੇ ਅਪਣਾਏ ਜਾਂਦੇ ਹਨ। ਪ੍ਰਚਾਰ ਕੀਤਾ ਜਾਂਦਾ ਹੈ ਕਿ ਇਨ੍ਹਾਂ ਮਾਰੂ ਸ਼ਕਤੀਆਂ ਤੋਂ ਸੂਰਜ ਅਤੇ ਚੰਨ ਵੀ ਨਹੀਂ ਬਚ ਸਕਦੇ। ਗ੍ਰਹਿਣ ਅਜਿਹੀਆਂ ਤਾਕਤਾਂ ਦਾ ਪ੍ਰਤੀਕ ਹੈ। ਬੁਰੀ-ਨਜਰ, ਤੇਜ ਨਜਰ, ਪ੍ਰਛਾਵਾਂ, ਹਵਾ ਆਦਿ ਬੁਰੀ ਨੀਅਤ ਵਾਲੇ ਲੋਕਾਂ

ਦੀਆਂ ਹਾਨੀ ਪਹੁੰਚਾਉਣ ਵਾਲੀਆਂ ਹੋਰ ਸ਼ਕਤੀਆਂ ਹਨ।

ਇਸਤਰੀਆਂ ਸਰੀਰ ਤੇ ਉਨ੍ਹਾਂ ਉਨ੍ਹਾਂ ਥਾਵਾਂ ਤੇ ਗਹਿਣੇ ਪਹਿਨਦੀਆਂ ਹਨ, ਜਿਨ੍ਹਾਂ ਥਾਵਾਂ ਤੇ ਡਾਇਣਾਂ-ਚੁੜੇਲਾਂ ਨਾੜੀ ਦੱਬ ਕੇ ਮਾਰ ਸਕਦੀਆਂ ਹਨ।

ਭੂਤਾਂ-ਪ੍ਰੇਤਾਂ ਅਤੇ ਡਾਇਣਾਂ-ਚੁੜੇਲਾਂ ਦੇ ਡਰਾਉਣੇ ਸੰਸਾਰ ਦਾ ਆਪਣਾ ਵੱਖਰਾ ਤਾਣਾ ਬਾਣਾ ਹੈ। ਇਸ ਵਿੱਚ ਸੌਖਿਆਂ ਸ਼ਾਮਲ ਨਹੀਂ ਹੋਇਆ ਜਾ ਸਕਦਾ। ਅਜਿਹੇ ਕੰਮਾਂ ਵਿੱਚ ਰੁੱਝੇ ਪੁਰਸ਼-ਇਸਤਰੀਆਂ ਬੰਦਿਆਂ ਦੇ ਗੁਰਦੇ ਕੱਢ ਕੇ ਪਕਾਉਂਦੇ ਹਨ ਅਤੇ ਖੋਪੜੀਆ ਵਿੱਚ ਖਾਂਦੇ ਹਨ। ਉਹ ਤੰਤਰ ਅਧਾਰਤ ਮੰਤਰ ਉਚਾਰਦੇ ਹਨ, ਧੂਣੀਆਂ ਬਾਲਦੇ ਹਨ, ਚੇਲਿਆਂ ਨੂੰ ਪਰਪੱਕ ਕਰਨ ਲਈ ਉਹਨਾਂ ਤੋਂ ਕਾਰੇ ਕਰਵਾਉਂਦੇ ਹਨ ਅਤੇ ਜੜੀਆਂ ਬੂਟੀਆਂ ਦੀਆਂ ਗੁੱਝੀਆਂ ਸ਼ਕਤੀਆਂ ਦੱਸਦੇ ਹਨ।

ਅਜਿਹੀ ਦੁਨੀਆਂ ਵਿੱਚ ਕਿਸੇ ਦੀ ਕੁਰਬਾਨੀ ਦੇਣ ਦਾ ਰਿਵਾਜ ਬਹੁਤ ਪੁਰਾਣਾ ਹੈ ਅਤੇ ਬਹੁਤ ਪੱਕਾ ਹੈ। ਕੁਰਬਾਨੀ ਅਕਸਰ ਕਿਸੇ ਸੁੱਖਣਾ ਦੀ ਪੂਰਤੀ ਹਿੱਤ ਦਿੱਤੀ ਜਾਂਦੀ ਹੈ। ਅਜਿਹੇ ਸਮੇਂ ਢੋਲ ਬਜਾਉਣਾ, ਨਾਚ ਨੱਚਣਾ ਅਤੇ ਖਾਣਾ ਪੀਣਾ ਖੁੱਲਾ ਹੁੰਦਾ ਹੈ। ਭੂਤਾਂ-ਪ੍ਰੇਤਾਂ ਅਤੇ ਡਾਇਣਾਂ-ਚੁੜੇਲਾਂ ਸੰਬੰਧੀ ਅੰਧਵਿਸ਼ਵਾਸਾਂ ਨੇ ਸੰਗੀਤ ਨੂੰ ਪ੍ਰਚਲਿਤ ਕਰਨ, ਢੋਲ ਅਤੇ ਡਮਰੂ ਦੀ ਤਾਲ 'ਤੇ ਨਾਚ ਨੂੰ ਉਤਸ਼ਾਹ ਦੇਣ ਅਤੇ ਜੜ੍ਹੀਆਂ-ਬੂਟੀਆਂ ਦੀਆਂ ਸ਼ਕਤੀਆਂ ਲੱਭਣ ਦਾ ਕਾਰਜ ਕੀਤਾ ਹੈ। ਪੁਰਾਣੇ ਸਮੇਂ ਵਿੱਚ ਇਲਾਜ ਸੰਗੀਤ ਅਤੇ ਨਾਚ ਨਾਲ ਕੀਤੇ ਜਾਂਦੇ ਸਨ। ਹਰ ਬੀਮਾਰੀ ਲਈ ਵੱਖਰੀ ਭਾਂਤ ਦੇ ਸਾਜ ਤੋਂ ਸੰਗੀਤ ਉਪਜਾਇਆ ਜਾਂਦਾ ਸੀ, ਜਿਸ ਦੀ ਤਾਲ ਤੇ ਮਰੀਜ ਵਿਸ਼ੇਸ਼ ਪ੍ਰਕਾਰ ਦੀਆਂ ਹਰਕਤਾਂ ਕਰਦਾ ਸੀ ਅਤੇ ਨੱਚਦਾ-ਨੱਚਦਾ ਉਹ ਬੇਸੁੱਧ ਹੋ ਕੇ ਡਿੱਗ ਪੈਂਦਾ ਸੀ। ਇਹ ਉਸ ਦਾ ਇਲਾਜ ਸੀ।

ਸਮਾਜ ਦੇ ਧਰਮ ਅਧਰਾਤ ਹੋਣ ਤੋਂ ਪਹਿਲਾਂ ਜਾਦੂ-ਟੂਣਾ ਸਮਾਜ ਦਾ ਇੱਕ ਵਿਆਪਕ ਵਰਤਾਰਾ ਸੀ। ਕਿਸੇ ਵਿਸ਼ੇਸ਼ ਲੱਕੜ ਦਾ ਧੂੰਆਂ ਕਰਕੇ, ਮੰਤਰ ਪੜ੍ਹ ਕੇ ਤਵੀਤ ਦੇਣ ਸਮੇਂ ਕੁੱਝ ਕਰਨ ਅਤੇ ਕੁੱਝ ਨਾ ਕਰਨ ਦੇ ਆਦੇਸ਼ ਦਿੱਤੇ ਜਾਂਦੇ ਸਨ। ਜੇ ਅਸਰ ਹੋ ਜਾਂਦਾ ਤਾਂ ਰੋਗੀ ਸੁੱਖਣਾ ਪੂਰੀ ਕਰਕੇ ਜਾਦੂ-ਟੂਣੇ ਵਾਲੇ ਵਿਅਕਤੀ ਦੀ ਮਾਨਤਾ ਵਧਾਉਂਦਾ। ਜੇ ਇਲਾਜ ਨਾ ਹੁੰਦਾ ਤਾਂ ਕਿਹਾ ਜਾਂਦਾ ਮਰੀਜ ਨੇ ਲੋੜੀਂਦਾ ਸੰਜਮ ਅਤੇ ਪ੍ਰਹੇਜ ਨਹੀਂ ਵਰਤਿਆ, ਇਸੇ ਲਈ ਤਵੀਤ ਦਾ ਅਸਰ ਨਹੀਂ ਹੋਇਆ।

ਭਾਰਤੀ ਧਰਮਾਂ ਵਿੱਚ ਪਰਮਾਤਮਾਂ ਦੀ ਕੋਈ ਵਿਰੋਧੀ ਸ਼ਕਤੀ ਨਹੀਂ ਮੰਨੀ ਜਾਂਦੀ ਪਰ ਦੇਵਤਿਆ ਦੀਆਂ ਵਿਰੋਧੀ ਸ਼ਕਤੀਆਂ ਨੂੰ ਰਾਖਸ਼ ਕਿਹਾ ਜਾਂਦਾ ਹੈ। ਦੂਜੇ ਪਾਸੇ, ਈਸਾਈ ਧਰਮ ਵਿੱਚ ਸ਼ੈਤਾਨ ਨੂੰ ਰੱਬ ਦੀ ਵਿਰੋਧੀ ਸ਼ਕਤੀ ਮੰਨਿਆਂ ਗਿਆ ਹੈ। ਜਿੰਨ ਭੂਤ ਅਤੇ ਡਾਇਣਾਂ-ਚੁੜੇਲਾਂ ਨੂੰ ਮਾਰ ਮੁਕਾਉਣ ਦੇ ਸਪੱਸਟ ਆਦੇਸ਼ ਸਨ ਅਤੇ ਇਨ੍ਹਾਂ ਆਦੇਸ਼ਾਂ ਨੂੰ ਪਾਲਣ ਵਾਲਿਆਂ ਨੂੰ ਸਮਕਾਲੀ ਸਰਕਾਰਾਂ ਵੱਲੋਂ ਸਰਪ੍ਰਸਤੀ ਵੀ ਮਿਲਦੀ ਰਹੀ ਹੈ।

ਪੱਛਮ ਵਿੱਚ ਡਇਣਾਂ-ਚੁੜੇਲਾਂ ਨੂੰ ਖਤਮ ਕਰਨ ਦਾ ਇੱਕ ਲੰਮਾ ਇਤਿਹਾਸ ਹੈ। ਬੁਰੀ ਸੂਰਤ ਅਤੇ ਬਾਂਝ ਇਸਤਰੀਆਂ ਨੂੰ ਚੁੜੇਲਾਂ ਅਤੇ ਸੰਤਾਨ ਅਤੇ ਮਾਵਾਂ ਦਾ ਨੁਕਸਾਨ ਕਰਨ ਵਾਲੀਆਂ ਇਸਤਰੀਆਂ ਡਾਇਣਾਂ ਨੂੰ ਸਾੜਣ, ਡੁਬੋਣ, ਕਾਲ-ਕੋਠੜੀ ਵਿੱਚ ਪਾਉਣ, ਪੁੱਠਾ ਲਟਕਾ ਕੇ ਮਾਰਨ ਦੀਆਂ ਅਨੇਕਾਂ ਉਦਾਹਰਨਾਂ ਹਨ। ਜਦੋਂ ਕਿਸੇ ਪਿੰਡ ਵਿੱਚ ਅਣਹੋਣੀ ਵਾਪਰ ਜਾਂਦੀ ਤਾਂ ਇਹਨਾਂ ਡਾਇਣਾ-ਚੁੜੇਲਾਂ ਦੀ ਸ਼ਾਮਤ ਆ ਜਾਂਦੀ ਹੈ। ਇਨ੍ਹਾਂ ਦੇ ਸੱਜੇ ਹੱਥ ਨਾਲ ਖੱਬਾ ਪੈਰ ਅਤੇ ਖੱਬੇ ਹੱਥ ਨਾਲ ਸੱਜਾ ਪੈਰ ਨੂੜ ਕੇ, ਕੰਬਲ ਵਿੱਚ ਬੰਨ ਕੇ ਛੱਪੜ ਵਿੱਚ ਸੁਟਿਆ ਜਾਣਾ, ਲੋਹੇ ਦੀ ਕੁਰਸੀ ਤੇ ਬੈਠਾ ਕੇ ਥੱਲੇ ਅਤੇ ਆਲੇ ਦੁਆਲੇ ਅੱਗ ਬਾਲਣੀ, ਜਮੂਰਾਂ ਅਤੇ ਸਕੰਜਿਆਂ ਨਾਲ ਹੱਥਾਂ ਪੈਰਾਂ ਨੂੰ ਕਸਣਾ, ਤਿੱਖੇ ਵਾਲਾਂ ਵਾਲੀ ਕਮੀਜ ਨੂੰ ਸਿਰਕੇ ਵਿੱਚ ਭਿਉਂ ਕੇ ਪਹਿਨਾਉਣਾ ਅਤੇ ਵਾਲਾਂ ਰਾਹੀਂ ਚਮੜੀ ਨੂੰ ਉਧੇੜਨਾਂ, ਉਪਰ ਟੰਗ ਕੇ ਥੱਲੇ ਲੋਹੜੀ ਵਾਲੀ ਅੱਗ ਬਾਲਣੀ, ਲੱਤਾਂ ਬਾਹਵਾਂ ਨੂੰ ਖਿੱਚ ਕੇ ਹੱਡੀਆਂ ਨੂੰ ਆਪਣੀ ਥਾਂ ਤੋਂ ਹਿਲਾ ਦੇਣਾ ਆਦਿ ਅਨੇਕਾਂ ਤਸੀਹੇ ਹਨ ਜਿਹੜੇ ਮਜਬੂਰ ਪਰ ਡਾਇਣਾਂ ਦੱਸੀਆਂ ਜਾਂਦੀਆਂ ਇਸਤਰੀਆਂ ਨੂੰ ਸਹਿਣੇ ਪਏ ਹਨ।

ਮਰ ਜਾਣਾ ਇਸਤਰੀ ਦੀ ਨਿਰਦੋਸ਼ਤਾ ਦਾ ਸਬੂਤ ਮੰਨਿਆਂ ਜਾਂਦਾ ਸੀ ਸੋ ਰਿਸ਼ਤੇਦਾਰ ਵੀ ਇਹ ਚਾਹੁੰਦੇ ਕਿ ਉਹ ਮਰ ਜਾਵੇ ਅਤੇ ਖਾਨਦਾਨ ਦੀ ਇੱਜਤ ਬਚ ਜਾਵੇ।

ਭੁੱਖਾ ਵਿਅਕਤੀ ਹੋਰ ਤਰ੍ਹਾਂ ਵੇਖਦਾ ਹੈ ਅਤੇ ਇਸ ਤਰ੍ਹਾਂ ਦੀ ਤੱਕਣੀ ਨੂੰ ਚੁੜੇਲ ਦੀ ਤੱਕਣੀ ਕਿਹਾ ਜਾਂਦਾ ਰਿਹਾ ਹੈ। ਕਈ ਵਿਅਕਤੀ ਰਾਜੇ ਤੋਂ ਫੁਰਮਾਨ ਜਾਰੀ ਕਰਵਾ ਕੇ ਡਾਇਣਾਂ-ਚੁੜੇਲਾਂ ਨੂੰ ਮਾਰਨ ਦਾ ਠੇਕਾ ਲੈ ਲੈਂਦੇ ਅਤੇ ਇਸ ਢੰਗ ਨਾਲ ਇਸਤਰੀਆਂ ਨੂੰ ਲੁੱਟਦੇ ਰਹੇ ਹਨ। ਬਦਸੂਰਤ ਹੋਣਾ, ਵਿਧਵਾ ਹੋਣਾ ਅਤੇ ਬਾਂਝ ਹੋਣਾ ਨਿੱਕੇ ਸਮਾਜਾਂ ਵਿੱਚ ਇਸਤਰੀਆਂ ਲਈ ਮੁਸੀਬਤ ਬਣਦਾ ਰਿਹਾ ਹੈ। ਕਿਸੇ ਦੀਆਂ ਛੇ ਉਂਗਲਾਂ ਹੋਣੀਆਂ ਅਤੇ ਕਿਸੇ ਦੀ ਇੱਕ ਅੱਖ ਖਰਾਬ ਹੋਣੀ ਜਾਂ ਕਿਸੇ ਦਾ ਕੁੱਬ ਨਿਕਲਿਆ ਹੋਣਾ ਉਸ ਨੂੰ ਦੂਜੇ ਦੀਆਂ ਨਜਰਾਂ ਵਿੱਚ ਸ਼ੱਕੀ ਬਣਾਉਂਦਾ ਰਿਹਾਂ ਹੈ। ਅਜਿਹੀਆਂ ਇਸਤਰੀਆਂ ਨੂੰ ਉਦੋਂ ਤੱਕ ਤਸੀਹੇ ਦਿੱਤੇ ਜਾਂਦੇ ਸਨ ਜਦੋਂ ਤੱਕ ਉਹ ਆਂਪਣੇ ਡਾਇਣ ਹੋਣ ਦਾ ਇਕਬਾਲ ਨਾ ਕਰ ਲੈਂਦੀਆਂ। ਸੰਸਾਰ ਵਿੱਚ ਕੋਈ ਅਜਿਹਾ ਤਸੀਹਾ ਨਹੀਂ ਜਿਹੜਾ ਪੱਛਮ ਵਿੱਚ ਇਸਤਰੀਆਂ ਨੂੰ ਨਹੀਂ ਦਿੱਤਾ ਗਿਆ। ਇਹ ਸਭ ਕੁੱਝ ਬਾਈਬਲ ਦੇ ਆਦੇਸ਼ਾਂ ਅਨੁਸਾਰ ਕੀਤਾ ਜਾਣਾ ਕਰਕੇ ਸ਼ੁੱਭ ਮੰਨਿਆ ਜਾਂਦਾ ਸੀ।

ਕਿਸਾਨ ਅਤੇ ਮਜਦੂਰ ਅਕਸਰ ਅੰਧਵਿਸ਼ਵਾਸ਼ੀ ਹੁੰਦੇ ਹਨ। ਇਨ੍ਹਾਂ ਭੋਲੇ-ਭਾਲੇ ਲੋਕਾਂ ਦੀ ਅਗਿਆਨਤਾ ਦਾ ਲਾਭ ਉਠਾਉਣਾ ਅਤੇ ਇਹਨਾਂ ਨੂੰ ਕੁਰਾਹੇ ਪਾਉਣਾ ਕਈਆਂ ਨੇ ਆਪਣਾ ਧੰਦਾਂ ਬਣਾ ਲਿਆ ਹੈ। ਉਡਣ, ਪਾਣੀ ਤੇ ਤੁਰਨ, ਅੱਗ ਤੇ ਚੱਲਣ, ਲੋਪ ਹੋ ਜਾਣ, ਦੂਜੇ ਨੂੰ ਵੱਸ ਵਿੱਚ ਕਰਨ ਆਦਿ ਸ਼ਕਤੀਆਂ ਦਾ ਭਰਮ ਉਪਜਾ ਕੇ ਅਨੇਕਾਂ ਪ੍ਰਕਾਰ ਦੇ ਕੁਕਰਮ ਕੀਤੇ ਜਾ ਰਹੇ ਹਨ ਅਤੇ ਕਈ ਕਿਸਾਨਾਂ ਦੀਆਂ



ਜਮੀਨਾਂ ਹੜੱਪ ਲਈਆਂ ਗਈਆਂ ਹਨ। ਬੱਚਾ ਨਾ ਹੋਣ ਦੀ ਸੂਰਤਵਿੱਚ ਕਿਸੇ ਅਜਿਹੇ ਪਖੰਡੀ ਦੇ ਕਹਿਣ ਉਤੇ ਕਿਸੇ ਦਾ ਪਹਿਲਾ ਬੱਚਾ ਮਾਰ ਕੇ ਉਸ ਦੇ ਲਹੂ ਨਾਲ ਨਹਾਉਣ ਅਤੇ ਆਪਣੀ ਬੀਮਾਰੀ ਤੋਂ ਛੁਟਕਾਰਾ ਪਾਉਣ ਲਈ ਕਿਸੇ ਬੱਚੇ ਦੀ ਬਲੀ ਦੇਣ ਅਤੇ ਕਿਸੇ ਨੂੰ ਕੁੱਝ ਖੁਆ ਕੇ ਮਾਰ ਦੇਣ ਦੀਆਂ ਅਨੇਕਾਂ ਘਟਨਾਵਾਂ ਵਾਪਰ ਚੁੱਕੀਆਂ ਹਨ।

ਜੁਰਮਾਂ ਦੀ ਇਸ ਦੁਨੀਆਂ ਵਿੱਚ ਜਹਿਰ ਅਤੇ ਵਿਸ਼ੇਸ਼ ਕਰਕੇ ਪਾਰੇ ਦੀ ਖੁੱਲੀ ਵਰਤੋਂ ਹੁੰਦੀ ਰਹੀ ਹੈ। ਕਈ ਇਹ ਮੱਤ ਦਿੰਦੇ ਹਨ ਕਿ ਚੀਚੀ ਉਂਗਲ ਦਾ ਨਹੁੰ, ਬਾਂਦਰ ਦੇ ਵਾਲ, ਮਨੁੱਖ ਦੀ ਹੱਡੀ, ਕਿਸੇ ਮਰੇ ਬੰਦੇ ਦੇ ਕੱਪੜੇ ਉਤੇ ਵਿਸ਼ੇਸ਼ ਮੰਤਰ ਪੜ ਕੇ ਦੱਬੇ ਜਾਣ ਉਪਰੰਤ ਉਸ ਉਤੋਂ ਲੰਘਣ ਵਾਲੇ ਦੀ ਮੌਤ ਹੋ ਜਾਵੇਗੀ। ਇਹ ਵੀ ਕਿਹਾ ਜਾਂਦਾ ਹੈ ਕਿ ਕਿਸੇ ਤੋਂ ਛੁਟਕਾਰਾ ਪਾਉਣ ਲਈ ਉਸ ਦਾ ਨਾਂ ਲੈ ਕੇ ਧਾਰਮਿਕ ਪੁਸਤਕ ਨੂੰ ਪੁੱਠੇ ਪਾਸਿਓਂ ਪੜ੍ਹਨ ਨਾਲ ਉਦੇਸ਼ ਸਿੱਧ ਹੋ ਜਾਂਦਾ ਹੈ। ਕਈ ਥਾਂਈ ਇਹ ਪਖੰਡੀ ਰੋਗੀ ਇਸਤਰੀ ਨਾਲ ਇਹ ਕਹਿ ਕੇ ਬਲਾਤਕਾਰੀ ਸੰਭੋਗ ਕਰਦੇ ਹਨ ਕਿ ਇਹ ਬਲਾਤਕਾਰ ਇਸ ਦੇ ਅੰਦਰ ਬੈਠੀ ਡਾਇਣ ਨਾਲ ਕੀਤਾ ਜਾ ਰਿਹਾ ਹੈ। ਜਦੋਂ ਮਰੀਜ ਇਸਤਰੀ ਠੀਕ ਨਾ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਇਸ ਅੰਦਰਲੀ ਡਾਇਣ ਵੱਡੀ ਸ਼ਕਤੀ ਵਾਲੀ ਹੈ ਸੋ ਉਸ ਨੂੰ ਸ਼ੋਧਣ ਲਈ ਵਧੇਰੇ ਸੋਨਾ ਚਾਂਦੀ, ਵਧੇਰੇ ਦਾਨ ਅਤੇ ਵਧੇਰੇ ਸਮੱਗਰੀ ਦੀ ਲੋੜ ਪਵੇਗੀ। ਅਜਿਹਾ ਕਰਦਿਆਂ ਇਹ ਦੰਭੀ ਅਸੰਭਵ ਜਿਹੀਆਂ ਸ਼ਰਤਾਂ ਲਾ ਦਿੰਦੇ ਹਨ ਅਤੇ ਆਪਣੀ ਅਸਫਲਤਾ ਇਹ ਕਹਿ ਕੇ ਛੁਪਾਉਂਦੇ ਹਨ ਕਿ ਦੱਸਿਆ ਸੰਜਮ ਭੰਗ ਕੀਤਾ ਹੈ। ਕਈਆਂ ਨੇ ਭੁਤ-ਪ੍ਰੇਤ ਕੱਢਣ ਦਾ ਕੰਮ ਆਪਣੇ ਘਰ ਵਿੱਚ ਹੀ ਆਰੰਭ ਕਰ ਲਿਆ ਹੈ ਅਤੇ ਇਹਨਾਂ ਦੀ ਮਾਨਤਾ ਫੈਲਾਉਣ ਲਈ ਕਈ ਭਾਈਵਾਲ ਪੈਦਾ ਹੋ ਰਹੇ ਹਨ। ਅਜਿਹੇ ਲੋਕ ਅਕਸਰ ਚਲਾਕ ਅਤੇ ਫੁਰਤੀਲੇ ਹੁੰਦੇ ਹਨ ਅਤੇ ਲੋਕਾਂ ਨੂੰ ਲੁੱਟਣ ਦੇ ਪੱਖੋਂ ਇਹ ਨਵੀਆਂ ਕਾਢਾਂ ਕੱਢਦੇ ਹਨ।

ਭਾਰਤ ਵਿੱਚ ਸਿੱਧ ਅਤੇ ਮੰਤਰ ਵਾਂਗ ਕਈ ਮੱਤ ਅਜਿਹੀਆਂ ਸ਼ਕਤੀਆਂ ਨੂੰ ਪ੍ਰਚਾਰਨ ਦਾ ਕਾਰਜ ਕਰ ਰਹੇ ਹਨ। ਪੁਰਾਣੇ ਸਮਿਆਂ ਵਿੱਚ ਸਾਡੇ ਦੇਸ਼ ਵਿੱਚ ਛਤਰ ਝੁਲਾਉਣ ਅਤੇ ਰਾਤ ਨੂ ਮਸ਼ਾਲ ਬਾਲਣ ਦੀ ਆਗਿਆ ਜਾਂ ਰਾਜਿਆਂ ਮਹਾਰਾਜਿਆਂ ਨੂੰ ਸੀ ਜਾਂ ਇਨ੍ਹਾਂ ਸਿੱਧਾਂ ਨੂੰ। ਛਤਰਾਂ ਦੀ ਗਿਣਤੀ ਸ਼ਕਤੀ ਅਨੁਸਾਰ ਘੱਟ ਵੱਧ ਹੁੰਦੀ ਸੀ। ਰਾਜੇ ਮਹਾਰਾਜੇ ਵੀ ਇਨ੍ਹਾਂ ਸਿੱਧਾਂ, ਸਾਧਾਂ ਅਤੇ ਤੰਤਰੀਆਂ ਤੋਂ ਡਰਦੇ ਸਨ। ਇਹ ਸਿੱਧ ਆਪਣੇ ਪ੍ਰਚਾਰ ਲਈ ਬਹਿਸ ਦੇ ਅਖਾੜੇ ਲਾਉਂਦੇ ਰਹੇ ਹਨ ਅਤੇ ਆਪਣੇ ਵਿਰੋਧੀਂ ਦਾ ਸਫਾਇਆ ਕਰਨ ਲਈ ਹਰ ਢੰਗ ਤਰੀਕਾ ਵਰਤਦੇ ਰਹੇ ਹਨ।

ਵਿਗਿਆਨ ਨੇ ਬਿਜਲੀ ਅਤੇ ਸੰਚਾਰ ਸਾਧਨਾਂ ਨਾਲ ਦੂਰ ਦੁਰਾਡੀਆਂ ਥਾਵਾਂ 'ਤੇ ਚਾਨਣਾ ਕਰਕੇ ਭੁਤਾਂ-ਡਾਇਣਾਂ ਦਾ ਡਰ ਦੂਰ ਕੀਤਾ ਹੈ ਪਰ ਇਸ ਖੇਤਰ ਵਿੱਚ ਅਜੇ ਬਹੁਤ ਕੁੱਝ ਕਰਨਾ ਬਾਕੀ ਹੈ। ਵਿਦਿਆ ਦੇ ਪਸਾਰ, ਤਰਕਸ਼ੀਲ ਸੋਚ, ਆਤਮ ਵਿਸ਼ਵਾਸ਼ ਆਦਿ ਨਾਲ ਲੋਕਾਂ ਦੇ ਮਨਾਂ ਵਿੱਚੋਂ ਡਰ ਕੱਢਣ ਦੀ ਲੋੜ ਹੈ ਅਤੇ ਸਮਾਜ ਨੂੰ ਚਿੰਬੜੇ ਹੋਏ ਭੂਤ-ਪ੍ਰੇਤਾਂ ਅਤੇ ਡਾਇਣਾਂ-ਚੁੜੇਲਾਂ ਨੂੰ ਪਛਾਨਣ ਅਤੇ ਬੇਨਕਾਬ ਕਰਨ ਦੇ ਸਾਹਸ ਦੀ ਲੋੜ ਹੈ।

## ਤਰਕਸ਼ੀਲ ਜਾਗੋ

ਇੱਕ ਦਿਨ ਵਿੱਚ ਚੁਰਾਹੇ ਬੈਠਾ, ਸਾਧੂ ਮਜਮਾਂ ਲਾਈ।
ਨੇੜੇ ਜਦ ਮੈਂ ਜਾ ਕੇ ਪੁੱਛਿਆ ਕੋਲ ਤੇਰੇ ਕੀ ਭਾਈ।
ਝੱਟ ਸਾਧੂ ਨੇ ਉਤਰ ਦਿੱਤਾ ਗੱਲ ਸੁਣ ਭਲਿਆ ਲੋਕਾ।
ਮੈਂ ਸਾਧੂ ਦਰਗਾਹੋਂ ਆਇਆ ਦੇਵਾਂ ਧਰਮ ਦਾ ਹੋਕਾ।
ਫਿਰ ਮੈਂ ਕਿਹਾ ਉਸਨੂੰ ਜੇ ਕਰਾਮਾਤ ਕੋਈ ਦਿਖਾਵੇਂਗਾ।
ਭਰੇ ਇਕੱਠ ਵਿੱਚ ਲੱਖ ਰੁਪਏ ਦਾ ਇਨਾਮ ਤੂੰ ਪਾਵੇਂਗਾ।

ਏਨੀ ਗੱਲ ਸੁਣ ਝੱਟ ਸਾਧੂ ਨੇ, ਬਗਲੀ ਆਪਣੇ ਗਲ ਪਾਈਐ।
ਬਈ ਹੁਣ ਜਾਗੋ ਆਈ ਸ਼ਾਅਬਾ ਬਈ ਹੁਣ ਜਾਗੋ ਆਈਆ।
ਤਰਕਾਂ ਨੇ ਘਰ-ਘਰ ਵੰਡ ਕੇ ਰੌਸ਼ਨੀ, ਸਾਧਾਂ ਅਲਖ ਮੁਕਾਈਆ।
ਬਈ ਹੁਣ ਜਾਗੋ........

ਗੌਰਮਿੰਟ ਨੇ ਰੋਕ ਲਗਾਈ ਉਚੀ ਸਪੀਕਰ ਨਾ ਲਾਓ ਭਾਈ।
ਫਿਰ ਵੀ ਪੌੜੀ ਚੜਦੇ ਜਾਵਣ, ਜੈ ਮਾਤਾ ਦੀ ਕਰਦੇ ਜਾਵਣ।
ਜਗਰਾਤੇ ਹਰ ਥਾਂ ਕਰਾਉਂਦੇ, ਫਿਲਮੀ ਤਰਜਾਂ ਵਿੱਚ ਭੇਟਾਂ ਗਾਉਂਦੇ
ਸਾਰੀ ਰਾਤ ਸਪੀਕਰ ਲਾ ਕੇ ਉਚੀ ਸ਼ੋਰ ਮਚਾਈ ਆ।
ਬਈ ਹੁਣ ਜਾਗੋ ਆਈਆ......

ਕਿੰਨੀ ਸਾਇੰਸ ਤਰੱਕੀ ਕਰਗੀ, ਭਾਵੇਂ ਦੁਨੀਆਂ ਚੰਦ ਤੇ ਚੜਗੀ।
ਮੰਗਲ ਗ੍ਰਹਿ ਤੇ ਰੋਬਟ ਭੇਜੇ, ਇੱਕ-ਇੱਕ ਕਰਕੇ ਬਾਕੀ ਖੋਜੇ।
ਫਿਰ ਵੀ ਥੋਨੂੰ ਡਰਾਉਣ ਜੋਤਿਸ਼ੀ, ਗ੍ਰਹਿ ਚੱਕਰਾਂ ਵਿੱਚ ਪਾਉਣ ਜੋਤਿਸ਼ੀ
ਜਣੇ-ਖਣੇ ਦਾ ਹੱਥ ਵੇਖਕੇ, ਇਨ੍ਹਾਂ ਨੇ ਲੁੱਟ ਮਚਾਈਆ।
ਬਈ ਹੁਣ ਜਾਗੋ ਆਈਆ.........

ਰੁੱਤ ਬਰਸਾਤੀਂ ਜੱਗ ਕਰਾਵਣ, ਭਾਵੇਂ ਬੱਚਿਆ ਨੂੰ ਹੀ ਖੁਆਵਣ।
ਮੂੰਹ ਖੁਰ ਦੀ ਨਾ ਦਵਾਈ ਦਿਵਾਉਂਦੇ,ਮੂੰਹ ਖੁਰ ਲਈ ਟੂਣੇ ਕਰਾਉਂਦੇ
ਜੰਡੀਂ ਕੱਪੜਾ ਤੇਲ ਚੁਆਉਂਦੇ, ਮਟੀ ਬਣਾ ਕੇ ਲੱਸੀ ਪਾਉਂਦੇ।
ਤਰਕਾਂ ਨੇ ਇਹ ਸਾਬਤ ਕੀਤਾ, ਨਿਰਾ ਪਖੰਡ ਭਕਾਈ ਆ।
ਬਈ ਹੁਣ ਜਾਗੋ ਆਈਆ............

ਅਦਰਕ,ਹਿੰਗ,ਸੁੱਖਾ ਖਾ ਕੇ, ਜਲਧਾਰਾ ਕਹਿੰਦੇ ਸਰਦੀ 'ਚ ਨਹਾ ਕੇ
ਗਰਮੀ ਵਿੱਚ ਜੋ ਧੂਣੀਆਂ ਤਾਪੇ,ਦੁਨੀਆਂ ਉਸ ਨੂੰ ਤਪੀਆ ਆਖੇ।
ਕੋਈ ਬਾਲਕ ਨਾਥ ਬਣ ਬਹਿੰਦਾ , ਕੋਈ ਭੋਲਾ ਭੰਡਾਰੀ ਬਣ ਬਹਿੰਦਾ
ਕਾਫੀ ਸਾਰੇ ਪਰਪੰਜ ਰਚਾਕੇ, ਦੁਨੀਆਂ ਦੀ ਸੁੱਧ ਭੁਲਾਈਆ।
ਬਈ ਹੁਣ ਜਾਗੋ ਆਈਆ, ਸ਼ਾਅਬਾ ਬਈ ਹੁਣ ਜਾਗੋ ਆਈਆ
ਬੱਲੇ ਬਈ ਹੁਣ ਜਾਗੋ ਆਈਆ...........।

– ਬਲਦੇਵ ਜਲਾਲ

# ਚੰਦ ਤੇ ਪਾਣੀ , ਜੀਵਨ ਦੀ ਨਿਸ਼ਾਨੀ

ਮੂਲ - ਡਾ. ਪ੍ਰਕਾਸ਼ ਕੰਬਾਰੇ

ਅਨੁਵਾਦ - ਖੁਸ਼ਵੰਤ ਬਰਗਾੜੀ

ਆਲੇ ਦੁਆਲੇ ਦੀਆਂ ਵਸਤੂਆਂ ਨੂੰ ਜਾਣਣ ਦੀ ਇੱਛਾ ਕਾਰਨ ਹੀ ਅਸੀਂ ਇੰਨੀ ਤਰੱਕੀ ਕਰ ਸਕੇ ਹਾਂ। ਜਦੋਂ ਤੋਂ ਮਨੁੱਖ ਨੇ ਹੋਸ਼ ਸੰਭਾਲੀ ਹੈ ਉਸ ਨੂੰ ਲੱਗਾ ਕਿ ਆਲੇ ਦੁਆਲੇ ਦੀ ਹਰੇਕ ਵਸਤ ਦਾ ਉਸਦੇ ਜੀਵਨ ਵਿੱਚ ਬਹੁਤ ਮਹੱਤਵ ਹੈ ਪਰ ਉਸਨੇ ਇਨ੍ਹਾਂ ਦੀ ਦਿਨ ਪ੍ਰਤੀ ਦਿਨ ਏਨੀ ਅੰਨਵਾਹ ਵਰਤੋਂ ਕੀਤੀ ਕਿ ਉਸਨੂੰ ਮਹਿਸੂਸ ਹੋਣ ਲੱਗਾ ਕਿ ਜਿੰਨੇ ਸਾਧਨ ਧਰਤੀ ਤੇ ਬਾਕੀ ਬਚੇ ਹਨ ਉਹ ਨਿਰੰਤਰ ਵਧਦੀ ਜਨ ਸੰਖਿਆਂ ਕਾਰਨ ਖਤਮ ਹੋ ਸਕਦੇ ਹਨ। ਇਸੇ ਕਾਰਨ ਬ੍ਰਹਿਮੰਡ ਵਿਗਿਆਨੀਆਂ ਨੇ ਸੂਰਜ ਮੰਡਲ ਦੇ ਧਰਤੀ ਤੋਂ ਇਲਾਵਾ ਹੋਰਨਾਂ ਗ੍ਰਹਿਆਂ ਤੇ ਜੀਵਨ ਲਈ ਸੰਘਰਸ਼ ਕਰਨ ਵਾਲੇ ਤੱਤਾਂ ਦੀ ਖੋਜ ਕਰਨ ਦੇ ਯਤਨ ਕਾਫੀ ਪਹਿਲਾਂ ਹੀ ਸ਼ੁਰੂ ਕਰ ਦਿੱਤੇ ਸਨ ਜਿਸ ਦੇ ਨਤੀਜੇ ਵਜੋਂ ਚੰਦ ਅਤੇ ਪੁਲਾੜ ਦੀ ਯਾਤਰਾ ਸੰਭਵ ਹੋਈ। ਅਤੇ ਅੱਜ ਵਿਗਿਆਨੀ ਭਵਿੱਖ ਵਿੱਚ ਪੁਲਾੜ ਤੇ ਕਲੋਨੀ ਬਨਾਉਣ ਦੀ ਸੋਚਣ ਲੱਗ ਪਏ ਹਨ।

ਚੰਦ ਧਰਤੀ ਦੇ ਨੇੜੇ ਹੈ ਇਸ ਕਰਕੇ ਸਭ ਤੋਂ ਪਹਿਲਾਂ ਮਨੁੱਖ ਨੇ ਚੰਦ ਬਾਰੇ ਹੀ ਸੋਚਣਾ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਉਸ ਸਮੇਂ ਦੇ ਸੋਵੀਅਤ ਸੰਘ ਨੇ 4 ਅਕਤੂਬਰ 1957 ਨੂੰ ਆਪਣਾ ਪਹਿਲਾ ਉਪਗ੍ਰਹਿ ਸਪੂਤਨਿਕ-1 ਛੱਡਿਆ। ਇਸ ਤੋਂ ਦੋ ਸਾਲ ਬਾਅਦ ਸੋਵੀਅਤ ਸੰਘ ਨੇ ਹੀ ਚੰਦ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਲੂਨਾ-3 ਨਾਂ ਦਾ ਰਾਕਟ ਭੇਜਿਆ ਜੋ ਚੰਦ ਦੇ ਆਲੇ ਦੁਆਲੇ ਘੁੰਮਦਾ ਰਿਹਾ ਅਤੇ ਚੰਦ ਦੀਆਂ ਫੋਟੋਆਂ ਖਿੱਚਦਾ ਰਿਹਾ। ਲੂਨਾ-3 ਦੀ ਮੱਦਦ ਨਾਲ ਚੰਦ ਦੇ ਅਜਿਹੇ ਚਿੱਤਰ ਪ੍ਰਾਪਤ ਹੋਏ ਜਿਨ੍ਹਾਂ ਦਾ ਧਰਤੀ ਵਾਲਿਆਂ ਨੂੰ ਅੰਦਾਜਾ ਵੀ ਨਹੀਂ ਸੀ। ਇਸ ਤੋਂ ਇਹ ਗੱਲ ਵੀ ਸਪੱਸ਼ਟ ਹੋਈ ਕਿ ਚੰਦ ਧਰਤੀ ਦੀ ਪ੍ਰਕਰਮਾ ਕਰਦਿਆਂ ਆਪਣੀ ਆਪਣੀ ਧੁਰੀ ਉਤੇ ਵੀ ਘੁੰਮਦਾ ਰਹਿੰਦਾ ਹੈ ਜਿਸ ਕਾਰਨ ਉਸਦਾ ਇੱਕ ਹਿੱਸਾ ਹੀ ਧਰਤੀ ਸਾਹਮਣੇ ਰਹਿੰਦਾ ਹੈ।

1980 ਦਾ ਸਾਲ ਬ੍ਰਹਿਮੰਡ ਵਿਗਿਆਨ ਵਿੱਚ ਬਹੁਤ ਹੀ ਮੰਹੱਤਵਪੂਰਨ ਸੀ । ਸੋਵੀਅਤ ਸੰਘ ਦੁਆਰਾ ਪੁਲਾੜ ਵਿੱਚ ਰਾਕਟ ਭੇਜਣ ਤੋਂ ਬਾਅਦ ਅਮਰੀਕੀ ਵਿਗਿਆਨੀਆਂ ਨੇ ਸੋਚਿਆ ਕਿ ਰਾਕਟ ਤਾਂ ਚੰਦ ਦੇ ਦੂਰੋਂ-ਦੂਰੋਂ ਹੀ ਫੋਟੋਆਂ ਖਿੱਚਦਾ ਹੈ ਇਸ ਲਈ ਮਨੁੱਖ ਨੂੰ ਕਿਓਂ ਨਾ ਚੰਦ ਉਪਰ ਭੇਜਿਆ ਜਾਵੇ। 12 ਅਪ੍ਰੈਲ 1961 ਨੂੰ ਪੂਰੇ ਸੰਸਾਰ ਵਿੱਚ ਇੱਕ ਸਨਸਨੀਖੇਜ ਖਬਰ ਫੈਲ ਗਈ ਕਿ ਰੂਸ ਦੇ ਨੌਜਵਾਨ ਜਹਾਜ ਚਾਲਕ ਯੂਰੀ ਗਾਰਗਿਨ ਪੁਲਾੜ ਦੀ ਯਾਤਰਾ ਕਰਨ ਵਾਲਾ ਪਹਿਲਾ ਵਿਅਕਤੀ ਬਣ ਗਿਆ।ਉਸਦਾ ਰਾਕਟ ਧਰਤੀ ਤੋਂ 322 ਕਿਲੋਮੀਟਰ ਦੀ ਉਚਾਈ ਤੱਕ ਪਹੁੰਚਿਆ ਅਤੇ ਉਸਨੇ ਧਰਤੀ ਦੀ ਇੱਕ ਪਰਿਕਰਮਾ ਕਤਿ।ਬ ਵੋਸਤੋਕ-1 ਨਾਂ ਦੇ ਇਸ ਰਾਕਟ ਨੇ 108 ਮਿੰਟ ਤੱਕ ਯਾਤਰਾ ਕੀਤੀ । ਵਿਗਿਆਨੀਆਂ ਲਈ ਸੱਚਮੁੱਚ ਇਹ ਮਾਣ ਕਰਨ ਵਾਲੀ ਗੱਲ ਸੀ।

ਅਮਰੀਕਾ ਦੇ ਪੁਲਾੜ ਵਿਗਿਆਨ ਨਾਲ ਸੰਬੰਧਤ ਸੰਸਥਾ ਨਾਸਾ (ਨੈਸ਼ਨਲ ਏਅਰੋਨਾਟਿਕਸ ਐਂਡ ਸਪੇਸ ਐਡਮਿਨਿਸਟ੍ਰੇਸ਼ਨ) ਨੇ ਕਈ ਯੋਜਨਾਵਾਂ ਹੋਰ ਬਣਾਈਆਂ। ਅਪੋਲੋ-11 ਨਾਸਾ ਦੁਆਰਾ ਚੰਦ ਤੇ ਭੇਜਿਆ ਪਹਿਲਾ ਰਾਕਟ ਸੀ। ਇਸ ਰਾਕਟ ਵਿੱਚ ਕਮਾਂਡਰ ਨੀਲ ਆਰਮ ਸਟਰਾਂਗ ਨੂੰ ਭੇਜਿਆ ਗਿਆ ਸੀ ਜੋ ਕਿ ਚੰਦ ਤੇ ਪੈਰ ਰੱਖਣ ਵਾਲੇ ਪਹਿਲੇ ਵਿਅਕਤੀ ਬਣ ਗਏ। ਇਸ ਤੋਂ ਬਾਅਦ ਨਾਸਾ ਦੇ ਵਿਗਿਆਨੀ ਛੇ ਵਾਰੀ ਚੰਦ ਦੀ ਹਿੱਕ ਤੇ ਪੈਰ ਰੱਖ ਕੇ ਮੁੜੇ। 14 ਦਸੰਬਰ 1972 ਨੂੰ ਬ੍ਰਹਿਮੰਡ ਵਿਗਿਆਨੀ ਹੈਰੀਸਨ ਛਿਮਟ ਨੇ ਆਖਰੀ ਵਾਰੀ ਅਪੋਲੋ-17 ਰਾਹੀਂ ਚੰਦ ਦੀ ਯਾਤਰਾ ਕੀਤੀ। ਚੰਦ ਤੇ ਗਏ ਇਹਨਾਂ ਨਾਸਾ ਵਿਗਿਆਨੀਆਂ ਨੇ ਚੰਦ ਦੀ ਸਤਾ ਦਾ ਡੂੰਘਾਈ ਨਾਲ ਸਰਵੇਖਣ ਕੀਤਾ। ਪਰ ਸਾਧਨਾ ਦੀ ਕਮੀ ਕਾਰਨ ਉਹ ਜਿਆਦਾ ਕੁੱਝ ਨਾ ਕਰ ਸਕੇ ਅਤੇ ਆਪਣੇ ਨਾਲ ਥੋੜੀ ਜਿਹੀ ਮਿੱਟੀ ਦੇ ਨਮੂਨੇ ਲੈ ਆਏ। ਜਦੋਂ ਇਸ ਦਾ ਅਧਿਐਨ ਕੀਤਾ ਤਾਂ ਕੁੱਝ ਹੱਥ ਨਹੀਂ ਆਇਆ। ਵਿਗਿਆਨੀਆਂ ਨੂੰ ਲੋੜ ਸੀ ਚੰਦ ਦੇ ਧਰਾਤਲ ਵਿੱਚ ਮੌਜੂਦ ਜਿਆਦਾ ਤੋਂ ਜਿਆਦਾ ਸਮੱਗਰੀ ਦੀ ਇਸ ਲਈ ਰਾਕਟ ਵਿੱਚ 'ਲੂਨਰ ਰੋਵਰ ' ਨਾਂ ਦਾ ਉਪਕਰਨ ਚੰਦ ਤੇ ਭੇਜਿਆ ਗਿਆ ਜੋ 382 ਕਿਲੋਗ੍ਰਾਮ ਸਮੱਗਰੀ ਧਰਤੀ ਤੇ ਲਿਆਇਆ। ਇਸ ਵਿੱਚ ਮੁੱਖ ਤੌਰ ਤੇ ਮਿੱਟੀ ਅਤੇ ਪੱਥਰ ਸਾਮਲ ਸਨ। ਵਧੇਰੇ ਅਧਿਐਨ ਤੋਂ ਪਤਾ ਲੱਗਾ ਕਿ ਇਸ ਵਿੱਚ ਕਿਤੇ ਕਿਤੇ ਕੱਚ ਦੇ ਟੁਕੜੇ ਅਤੇ ਪੱਥਰ ਦੇ ਛੋਟੇ ਟੁਕੜੇ ਸਨ। ਇਹ ਵੀ ਨਤੀਜਾ ਕੱਢਿਆ ਕਿ ਉਲਕਾ ਪਿੰਡਾਂ ਦੇ ਚੰਦ ਦੇ ਨਾਲ ਵਾਰ-ਵਾਰ ਟਕਰਾਉਣ ਕਾਰਨ ਚੰਦ ਦੀ ਸਤਾ ਤੇ ਵੱਡੇ-ਵੱਡੇ ਟੋਏ ਪੈ ਗਏ ਹਨ। ਚੰਦ ਦੀ ਮਿੱਟੀ ਵਿੱਚ ਕਿਸੇ ਪੌਦੇ ਜਾਂ ਜੀਵ ਜੰਤੂ ਦੇ ਕਿਸੇ ਤਰ੍ਹਾਂ ਦੇ ਕੋਈ ਅੰਸ਼ ਨਹੀਂ ਪਾਏ ਗਏ। ਹੈਰਾਨੀ ਦੀ ਗੱਲ ਹੈ ਕਿ ਜਦੋਂ ਧਰਤੀ ਦੇ ਪੌਦਿਆ ਦੀਆਂ ਜੜ੍ਹਾਂ ਵਿੱਚ ਚੰਦ ਤੋ ਲਿਆਂਦੀ ਮਿੱਟੀ ਪਾਈ ਗਈ ਤਾਂ ਪੌਦਿਆ ਦਾ ਵਾਧਾ ਤੇਜ ਹੋ ਗਿਆ।

ਪੱਥਰਾਂ ਦੇ ਰਸਾਇਣਕ ਵਿਸਲੇਸ਼ਣ ਤੋਂ ਪਤਾ ਲੱਗਿਆ ਕਿ ਇਸ ਵਿੱਚ ਐਲੂਮੀਨੀਅਮ, ਕੈਲਸ਼ੀਅਮ, ਲੋਹਾ, ਮੈਗਨੀਸ਼ੀਅਮ, ਆਕਸੀਜਨ, ਸਿਲੀਕਾਨ, ਅਤੇ ਟਾਈਟੇਨਿਮ ਵਰਗੇ ਖਣਿਜ ਮੌਜੂਦ ਸਨ।ਕੁੱਝ ਪੱਥਰਾਂ ਵਿੱਚ ਹਾਈਡਰੋਜਨ, ਹੀਲੀਅਮ ਅਤੇ ਹੋਰ ਗੈਸਾਂ ਮੌਜੂਦ ਸਨ। ਇਸ ਤੋਂ ਵਿਗਿਆਨਕਾਂ ਨੂੰ ਚੰਦ ਦੀ ਮਿੱਟੀ ਚੋਂ ਕੁੱਝ ਹੋਰ ਵੀ ਖਣਿਜ ਪਦਾਰਥ ਮਿਲੇ ਪਰ ਇਹ ਧਰਤੀ ਤੋਂ ਮਿਲਣ ਵਾਲੇ ਖਣਿਜ ਪਦਾਰਥਾਂ ਤੋਂ ਬਿਲਕੁੱਲ ਵੱਖਰੇ ਸਨ। ਬ੍ਰਹਿਮੰਡ ਵਿਗਿਆਨੀਆਂ ਨੂੰ ਚੰਦ ਉਪਰ ਮੁੱਖ ਤੌਰ ਤੇ ਦੋ ਪ੍ਰਕਾਰ ਦੇ ਪੱਥਰ ਮਿਲੇ ਇੱਕ ਬੇਸਾਲਟ ਅਤੇ ਦੂਜਾ ਬਰੇਸ਼ੀਆ। ਬੇਸਾਲਟ ਪੱਥਰ ਸਾਡੀ ਧਰਤੀ ਤੇ ਵੀ ਮਿਲਦੇ ਹਨ ਜੋ ਮੁੱਖ ਰੂਪ ਵਿੱਚ ਜਵਾਲਾਮੁੱਖੀ ਪੱਥਰ ਹਨ । ਇਹਨਾਂ ਪੱਥਰਾਂ ਵਿੱਚ 'ਫੇਲਡਸਪਾਰ, ਪਾਈਰਿਕਸਨ ਅਤੇ ਇਲਮੇਨਾਈਟ ਦੇ ਅੰਸ਼ ਮਿਲੇ ਸਨ। ਇਸ ਤੋਂ ਅਜਿਹਾ ਅਨੁਮਾਨ ਲਾਇਆ ਜਾਂਦਾ ਹੈ ਕਿ ਚੰਦ ਦਾ ਤਾਪਮਾਨ ਕਦੇ 1000 ਡਿਗਰੀ ਸੈਂਟੀਗਰੇਡ ਰਿਹਾ ਹੋਵੇਗਾ ਜਿਸ ਕਰਕੇ ਬੇਸਾਲਟ ਵਿੱਚ ਮੌਜੂਦ ਇਹਨਾਂ ਤੱਤਾਂ ਦਾ ਨਿਰਮਾਣ ਹੋਇਆ ਹੋਵੇਗਾ। ਬਰੇਸ਼ੀਆ ਪੱਥਰ ਮਿੱਟੀ ਅਤੇ ਪੱਥਰ ਦੇ ਛੋਟੇ-ਛੋਟੇ ਟੁਕੜਿਆ ਤੋਂ ਬਣਿਆ ਹੋਇਆ ਸੀ।

ਅਪੋਲੋ ਲੜੀ ਅਧੀਨ ਜੋ ਵੀ ਰਾਕਟ ਚੰਦ ਦੀ ਸਤਾ ਤੇ ਪਹੁੰਚੇ ਉਹ ਸਾਰੇ ਉਥੇ ਇੱਕ ਅਜਿਹਾ ਵਿਸ਼ੇਸ਼ ਯੰਤਰ ਛੱਡ ਆਏ ਜਿਸਦਾ ਕੰਮ ਨਿਰੀਖਣ ਕਰਨਾ, ਚੰਦ ਦੇ ਤਾਪਮਾਨ ਨੂੰ ਮਾਪਣਾ ਅਤੇ ਚੰਦ ਦੀਆਂ ਭੂਚਾਲੀ ਗਤੀਵਿਧੀਆਂ ਨੂੰ ਮਿਣਨਾ ਹੈ।ਇਸ ਯੰਤਰ ਨਾਲ ਜਿਸ ਤੱਥ ਤੋਂ ਪਰਦਾ ਉਠਿਆ ਉਹ ਇਹ ਹੈ ਕਿ ਜਿਸ ਤਰ੍ਹਾਂ ਧਰਤੀ ਤੇ ਭੂਚਾਲ ਆਉਂਦੇ ਹਨ ਉਸੇ ਤਰ੍ਹਾਂ ਚੰਦ ਉਪਰ ਵੀ ਆਉਂਦੇ ਹਨ। ਪਰ ਚੰਦ ਤੇ ਆਉਣ ਨਾਲੇ ਭੂਚਾਲ ਦਾ ਖੇਤਰ ਧਰਤੀ ਤੇ ਆਉਣ ਵਾਲੇ ਖੇਤਰ ਤੋਂ ਘੱਟ ਹੁੰਦਾ ਹੈ ਅਤੇ ਇਹ ਇੱਕ ਸੀਮਾ ਤੱਕ ਹੀ ਆਉਂਦਾ ਹੈ। ਚੰਦ ਤੇ ਉਤਰੀ ਜਾਂ ਦੱਖਣੀ ਚੁੰਬਕੀ ਧਰੁਵ ਨਹੀਂ ਹੁੰਦੇ। ਇਸ ਤੋਂ ਉਪਰੰਤ ਚੰਦ ਦੀ ਉਤਪਤੀ ਬਾਰੇ ਬ੍ਰਹਿਮੰਡ ਵਿਗਿਆਨੀ ਆਪਣੇ-ਆਪਣੇ ਵਿਚਾਰ ਰੱਖਣ ਲੱਗੇ। ਕੋਈ ਕਹਿੰਦਾ ਕਿ ਚੰਦ ਧਰਤੀ ਦਾ ਹੀ ਇੱਕ ਹਿੱਸਾ ਹੈ ਜੋ ਕਿ ਵਿਖੰਡਨ ਕਿਰਿਆ ਰਾਹੀਂ ਵੱਖ ਹੋ ਗਿਆ। ਦੂਜੇ ਸਿਧਾਂਤ ਦੇ ਅਨੁਸਾਰ ਕਿਹਾ ਗਿਆ ਕਿ ਚੰਦ ਧਰਤੀ ਤੋਂ ਵੱਖਰਾ ਹੈ ਅਤੇ ਇਸ ਦਾ ਨਿਰਮਾਣ ਧਰਤੀ ਦੇ ਹਿੱਤ ਲਈ ਹੋਇਆ ਹੈ। ਇਸ ਕਾਰਨ ਇਸ ਨੂੰ 'ਸਿਸਟਰ ਸਿਧਾਂਤ ' ਕਿਹਾ ਜਾਂਦਾ ਹੈ। ਤੀਜੇ ਸਿਧਾਂਤ ਨੂੰ 'ਕੈਪਚਰ ਥਿਊਰੀ ' ਕਿਹਾ ਜਾਂਦਾ ਹੈ ਜਿਸ ਦੇ ਅੰਤਰਗਤ ਚੰਦ ਦਾ ਨਿਰਮਾਣ ਧਰਤੀ ਤੋਂ ਬਹੁਤ ਦੂਰੀ ਤੇ ਹੋਇਆ ਅਤੇ ਧਰਤੀ ਨੇ ਚੰਦ ਨੂੰ ਆਪਣੇ ਅਧਿਕਾਰ ਵਿੱਚ ਕਰ ਲਿਆ। ਪਰ ਇਹ ਗੱਲ ਕਿਦਾਂ ਸੰਭਵ ਸੀ ? ਕਿਉਂਕਿ ਧਰਤੀ ਅਤੇ ਚੰਦ ਦਾ ਨਿਰਮਾਣ ਸੁਤੰਤਰ ਰੂਪ ਵਿੱਚ ਵੱਖਰਾ-ਵੱਖਰਾ ਹੋਇਆ ਸੀ।

ਚੰਦ ਦੀ ਉਤਪਤੀ ਨੂੰ ਲੈ ਕੇ ਸ਼ੁਰੂ ਹੋਏ ਇਹਨਾਂ ਮਤਭੇਦਾ ਨੂੰ ਸਮਾਪਤ ਕਰਨ ਲਈ ਅਖੀਰ ਅਪੋਲੋ ਦੁਆਰਾ ਲਿਆਂਦੀ ਮਿੱਟੀ ਤੇ ਹੀ ਵਿਗਿਆਨੀਆਂ ਨੂੰ ਨਿਰਭਰ ਹੋਣਾ ਪਿਆ। ਵਿਸਥਾਰ ਸਹਿਤ ਅਧਿਐਨ ਕਰਨ ਉਪਰੰਤ ਵਿਗਿਆਨੀਆਂ ਨੇ 1975 ਵਿੱਚ ਇੱਕ ਨਵਾਂ ਸਿਧਾਂਤ ਰੱਖਿਆ ਜਿਸ ਨਾਲ ਅਜੋਕੇ ਬ੍ਰਹਿਮੰਡ ਵਿਗਿਆਨੀ ਵੀ ਸਹਿਮਤ ਹਨ ਇਸ ਨੂੰ 'ਇੰਮਪੈਕਟ ਥਿਊਰੀ ' ਕਿਹਾ ਜਾਂਦਾ ਹੈ। ਇਸ ਥਿਊਰੀ ਵਿੱਚ ਇਹ ਸੰਭਵਨਾ ਪ੍ਰਗਟ ਕੀਤੀ ਗਈ ਕਿ ਬਚਪਨ ਵਿੱਚ ਧਰਤੀ ਜਦੋਂ ਤਰਲ ਅਵਸਥਾ ਵਿੱਚ ਸੀ ਤਾਂ ਮੰਗਲ ਗ੍ਰਹਿ ਜਿੱਡੀ ਕਿਸੇ ਵਸਤੂ ਦੀ ਧਰਤੀ ਨਾਲ ਟੱਕਰ ਹੋਈ ਹੋਵੇਗੀ ਅਤੇ ਉਸ ਸਮੇਂ ਦੀ ਸ਼ੌਰ ਪ੍ਰਣਾਲੀ ਵਿੱਚ ਅਜਿਹੀਆਂ ਟੱਕਰਾਂ ਹੋਣੀਆਂ ਆਮ ਗੱਲਾਂ ਸਨ। ਟੱਕਰ ਕਾਰਨ ਧਰਤੀ ਅਤੇ ਉਸ ਵਸਤੂ ਵਿੱਚੋਂ ਨਿਕਲੇ ਪਦਾਰਥ ਇਕੱਠੇ ਹੋ ਗਏ ਹੋਣਗੇ ਅਤੇ ਇਸ ਤਰ੍ਹਾਂ ਚੰਦ ਦਾ ਨਿਰਮਾਣ ਹੋਇਆ ਹੋਵੇਗਾ।

ਕੁੱਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਅਪੋਲੋ ਲੜੀ ਸਫਲ ਰਹੀ। ਪਰ ਇਸ ਤੋਂ ਸਾਰੇ ਬ੍ਰਹਿਮੰਡ ਵਿਗਿਆਨੀਆਂ ਦੀ ਜਗਿਆਸਾ ਦੀ ਪੂਰਤੀ ਨਹੀਂ ਹੋਈ। ਕਦੇ ਉਹ ਚੰਦ ਨੂੰ ਲੈ ਕੇ ਪ੍ਰੇਸ਼ਾਨ ਹੁੰਦੇ ਤੇ ਕਦੇ ਧਰਤੀ ਵਾਸੀਆਂ ਦੀ। ਉਹ ਸੋਚਦੇ ਰਹਿੰਦੇ ਕਿ ਹਰ ਵਸਤੂ ਦਾ ਇੱਕ ਦੂਜੇ ਨਾਲ ਕੋਈ ਨਾ ਕੋਈ ਸੰਬੰਧ ਹੈ। ਚੰਦ ਦਾ ਵੀ ਧਰਤੀ ਨਾਲ ਕੋਈ ਨਾ ਕੋਈ ਨਾਤਾ ਜਰੂਰ ਹੋਵੇਗਾ। ਇਸ ਨੂੰ ਧਿਆਨ ਵਿੱਚ ਰੱਖਦਿਆਂ ਨਾਸਾ ਅਤੇ ਜਰਮਨੀ ਦੇ ਵਿਗਿਆਨੀਆਂ ਨੇ ਇਕੱਠੇ ਮਿਲਕੇ 12 ਅਕਤੂਬਰ 1989 ਨੂੰ 'ਗੈਲੀਲੀਓ ' ਨਾਂ ਦਾ ਰਾਕਟ ਛੱਡਿਆ। ਜੋ ਸੰਪੂਰਨ ਸ਼ੌਰ ਪ੍ਰਣਾਲੀ ਵਿੱਚ ਪਹੁੰਚਿਆ ਅਤੇ ਲੱਗਭੱਗ ਉਸਨੇ 2.50 ਬਿਲੀਅਨ ਦਾ ਰਸਤਾ ਤਹਿ ਕੀਤਾ। ਉਸਨੇ ਆਂਤਰਿਕ ਸ਼ੌਰ ਪ੍ਰਣਾਲੀ ਦੇ ਕੁੱਝ ਚਿੱਤਰ ਵੀ ਭੇਜੇ। ਇਸ ਤੋਂ ਬਾਅਦ ਉਹ ਸ਼ੁੱਕਰ ਗ੍ਰਹਿ ਦੇ ਸਨਫਿਊਰਕ ਐਸਿਡ ਵਾਲੇ ਬੱਦਲਾਂ ਨੂੰ ਚੀਰਦਾ ਹੋਇਆ 8 ਦਸੰਬਰ 1990 ਨੂੰ ਧਰਤੀ ਚੰਦ ਪ੍ਰਣਾਲੀ ਵਿੱਚ ਪਹੁੰਚਿਆ। ਇਸ ਤਰ੍ਹਾਂ ਗੈਲੀਲੀਓ ਨੇ ਆਂਤਰਿਕ ਸ਼ੌਰ ਪ੍ਰਣਾਲੀ ਦੀ ਲੱਗਭੱਗ ਤਿੰਨ ਸਾਲ ਯਾਤਰਾ ਕੀਤੀ। 'ਗੈਲੀਲੀਓ ' ਦੀ ਇਹ ਚੱਕਰਦਾਰ ਯਾਤਰਾ ਇਸ ਲਈ ਜਰੂਰੀ ਸੀ ਕਿਉਂਕਿ ਬ੍ਰਹਿਸਪਤੀ ਤੇ ਪਹੁੰਚਣ ਲਈ ਉਸ ਲੋੜੀਂਦੀ ਗਤੀ ਦੀ ਜਰੂਰਤ ਸੀ। 7 ਦਸੰਬਰ 1990 ਨੂੰ 'ਗੈਲੀਲੀਓ' ਬ੍ਰਹਿਸਪਤੀ ਤੇ ਪਹੁੰਚਿਆ ਗਲੀਲੀਓ ਦਾ ਕਾਰਜ ਹਾਲੇ ਤੱਕ ਤਰੁੱਟੀ ਰਹਿਤ ਰਿਹਾ ਹੈ। ਪਰ ਅਪ੍ਰੈਲ 1991 ਵਿੱਚ ਸੰਚਾਰ ਐਂਟੀਨਾ ਪੂਰਾ ਨਾ ਖੁੱਲਣ ਕਾਰਨ ਧਰਤੀ ਸਥਿਤ ਕੰਟਰੋਲ ਰੂਮ ਵਿੱਚ ਉਸ ਦੁਆਰਾ ਭੇਜੇ ਜਾ ਰਹੇ ਅੰਕੜਿਆਂ ਨੂੰ ਇਕੱਠਾ ਕਰਨ ਵਿੱਚ ਸਮੱਸਿਆ ਆ ਰਹੀ ਹੈ। ਅੰਕੜੇ ਵੀ ਇੰਨੀ ਘੱਟ ਗਤੀ ਨਾਲ ਪ੍ਰਾਪਤ ਹੋ ਰਹੇ ਸਨ ਕਿ ਜਦੋਂ ਗੈਲੀਲੀਓ ਨੂੰ ਛੱਡਿਆ ਗਿਆ ਸੀ ਤਾਂ ਇਸ ਗਤੀ ਤੋਂ ਹਜਾਰ ਗੁਣਾ ਜਿਆਦਾ ਗਤੀ ਦੀ ਉਮੀਦ ਸੀ।

ਪਹਿਲੀ ਵਾਰ 'ਗੈਲੀਲੀਓ ' ਦੇ ਧਰਤੀ-ਚੰਦ ਪ੍ਰਣਾਲੀ ਵਿੱਚ ਪਹੁੰਚਣ ਤੇ ਲੱਗੇ ' ਮੀਅਰ ਇੰਫਰਾਰੈਡ ਮੈਪਿੰਗ ਸਪੈਕਟਰੋਮੀਟਰ ' ਨੇ ਧਰਤੀ ਤੇ ਜੋ ਚਿੱਤਰ ਭੇਜੇ ਉਸ ਤੋਂ ਇੱਕ ਗੱਲ ਸਪੱਸ਼ਟ ਹੋ ਗਈ ਕਿ ਕੋਈ ਗ੍ਰਹਿ ਜਾਂ ਚੰਦ ਕਦੇ-ਕਦੇ ਚਮਕੀਲੇ ਰੰਗਾਂ ਦੇ ਕਿਓਂ ਵਿਖਾਈ ਦਿੰਦੇ ਹਨ। ਇਸ ਤੋਂ ਬਿਨਾ 'ਸਪੈਕਟਰੋਮੀਟਰ ' ਨੇ ਚੰਦ ਦੇ 100 ਕਿਲੋਮੀਟਰ ਤੋਂ ਜਿਆਦਾ ਫੈਲੇ ਖੇਤਰਾਂ ਦੇ ਨਕਸ਼ੇ ਬਣਾਏ। ਦੂਜੀ ਵਾਰ 1992 ਵਿੱਚ ਜਦੋਂ ਗਲੀਲੀਓ ਧਰਤੀ-ਚੰਦ ਪ੍ਰਣਾਲੀ ਵਿੱਚ ਪਹੁੰਚਿਆ ਤਾਂ ਉਸਨੇ ਚੰਦ ਦੇ ਉਤਰੀ ਧਰੁਵ ਦੇ ਚਿੱਤਰ ਭੇਜੇ। ਇਸ ਤੋਂ ਵੀ ਪਹਿਲਾਂ ਇੱਕ ਦਰਜਨ ਰਾਕਟ ਚੰਦ ਤੇ ਜਾ ਚੁੱਕੇ ਸਨ ਪਰ ਵਿਗਿਆਨਕਾਂ ਨੂੰ ਚੰਦ ਦੇ ਧਰੁਵੀ ਖੇਤਰਾਂ ਦੀ ਬਹੁਤ ਘੱਟ ਜਾਣਕਾਰੀ ਮਿਲਦੀ ਸੀ। 'ਗੈਲੀਲੀਓ ' ਦੀ ਮੱਦਦ ਨਾਲ ਵਿਗਿਆਨੀਆਂ ਨੂੰ ਪਹਿਲੀ ਵਾਰ ਮੌਕਾ ਮਿਲਿਆ ਉਤਰੀ ਧਰੁਵ ਦਾ ਜੋ ਕਿ ਧਰਤੀ ਤੋਂ ਸਖਤ ਜਿਹਾ ਵਿਖਾਈ ਦਿੰਦਾ ਹੈ। 'ਗੈਲੀਲੀਓ ' ਵਿੱਚ ਲੱਗੇ ਸਪੈਕਟਰੋਮੀਟਰ ਨੇ ਚੰਦ ਦੀ ਸਤਾ ਤੇ ਮੌਜੂਦ ਪੱਥਰਾਂ ਦੇ ਚਿੱਤਰ ਵੀ ਖਿੱਚੇ ਜਿਸ ਤੋਂ ਪਤਾ ਲੱਗਿਆ ਕਿ ਉਹਨਾਂ ਵਿੱਚ ਐਲਵਿਨ ਅਤੇ

ਪਾਈਰੋਕਸਿਨ ਖਣਿਜ ਮੌਜੂਦ ਹਨ। ਵਿਗਿਆਨੀਆਂ ਨੂੰ ਬਿਲਕੁੱਲ ਵੀ ਉਮੀਦ ਨਹੀਂ ਸੀ ਕਿ ਇਹ ਖਣਿਜ ਚੰਦ ਦੇ ਧਰੁਵੀ ਖੇਤਰ ਦੇ ਪੱਥਰਾਂ ਵਿੱਚੇ ਪਾਏ ਜਾਣਗੇ।

ਅਪੋਲੋ ਲੜੀ ਵਿੱਚ ਚੰਦ ਦੀ ਸਿਰਫ ਉਹਨਾਂ ਛੇ ਥਾਵਾਂ ਦੀ ਹੀ ਯਾਤਰਾ ਕੀਤੀ ਗਈ ਜਿੱਥੇ ਕਿ ਰਾਕਟ ਅਸਾਨੀ ਨਾਲ ਉਤਾਰੇ ਜਾ ਸਕਦੇ ਸਨ ਅਤੇ ਪੂਰੀ ਤਰ੍ਹਾਂ ਸੁਰੱਖਿਅਤ ਸਨ। ਇਸ ਕਾਰਨ ਪੂਰੇ ਚੰਦ ਦਾ ਅਧਿਐਨ ਨਹੀਂ ਹੋ ਸਕਿਆ। 'ਗੈਲੀਲੀਓ ' ਨਾਲ ਵੀ ਕੋਈ ਜਿਆਦਾ ਠੋਸ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਅਖੀਰ ਚੰਦ ਦਾ ਨਕਸ਼ਾ ਪ੍ਰਾਪਤ ਕਰਨ ਲਈ 1991 ਵਿੱਚ 'ਕਲੇਮੇਟਾਈਨ ' ਯੋਜਨਾ ਬਣਾਈ ਗਈ ਇਸ ਵਿੱਚ ਅਮਰੀਕਾ ਦਾ ਰੱਖਿਆ ਵਿਭਾਗ ਅਤੇ ਨਾਸਾ ਕੰਮ ਕਰ ਰਹੇ ਹਨ।ਇਸ ਦੇ ਅਧੀਨ 'ਕਲੇਮੇਟਾਈਨ ' ਨਾਂ ਦਾ ਪੁਲਾੜੀ ਰਾਕਟ ਤਿਆਰ ਹੋ ਚੁੱਕਿਆ ਹੈ ਜਿਸ ਵਿੱਚ ਉਚਕੋਟੀ ਦੇ ਉਪਕਰਨ ਲੱਗੇ ਹਨ। ਕੈਲੋਫੋਰਨੀਆ (ਅਮਰੀਕਾ) ਦੇ ਬੈਡਨਬਰਸ ਏਅਰ ਫੋਰਸ ਬੇਸ ਤੋਂ ਕਲੇਮੇਟਾਈਨ 25 ਜਨਵਰੀ 1991 ਨੂੰ ਛੱਡਿਆ ਗਿਆ ਅਤੇ 19 ਫਰਵਰੀ 1994 ਨੂੰ ਚੰਦ ਤੇ ਪਹੁੰਚਿਆ। ਕਲੇਮੇਟਾਈਨ ਦਾ ਮੁੱਖ ਕਾਰਜ ਚੰਦ ਦੀ ਸਤਾ ਦੇ ਅਣਗਿਣਤ ਚਿੱਤਰ ਭੇਜਣਾ ਸੀ ਅਤੇ ਇਹ ਆਪਣੀ ਪਰਖ ਤੇ ਪੂਰਾ ਉਤਰਿਆ। ਇਹ ਚੰਦ ਤੇ 70 ਦਿਨ ਰਿਹਾ ਅਤੇ ਚੰਦ ਦੇ ਹਰੇਕ ਹਿੱਸੇ ਵਿੱਚ ਰਹਿਕੇ 4000 ਤੋਂ ਵੀ ਜਿਆਦਾ ਚਿੱਤਰ ਧਰਤੀ ਤੇ ਭੇਜੇ। ਕੁੱਲ ਰਲਾ ਮਿਲਾਕੇ 2 ਮਿਲੀਅਨ ਤੋਂ ਵੀ ਜਿਆਦਾ ਚਿੱਤਰ ਪ੍ਰਾਪਤ ਹੋ ਚੁੱਕੇ ਹਨ ਜਿਨਾਂ ਦਾ ਹੁਣ ਵੀ ਅਧਿਐਨ ਕੀਤਾ ਜਾ ਰਿਹਾ ਹੈ। ਇਹ ਸਾਰੇ ਚਿੱਤਰ ਇੰਟਰਨੈਟ ਤੇ ਵੀ ਉਪਲਬਧ ਹਨ। ਇਹਨਾਂ ਚਿੱਤਰਾਂ ਤੋਂ ਜੋ ਗੱਲ ਉਭਰ ਕੇ ਸਾਹਮਣੇ ਆਈ ਉਹ ਇਹ ਕਿ ਚੰਦ ਤੇ ਪਾਣੀ ਅਤੇ ਬਰਫ ਦਾ ਵਿਸ਼ਾਲ ਭੰਡਾਰ ਹੈ ਜੋ ਕਿ ਇੱਕ ਝੀਲ ਦੇ ਬਰਾਬਰ ਹੈ ਅਤੇ ਦੱਖਣੀ ਧਰੁਵ ਤੇ ਹੈ।

ਪਰ ਇਹਨਾਂ ਯੋਜਨਾਵਾਂ ਤੋਂ ਪ੍ਰਾਪਤ ਨਤੀਜਿਆਂ ਤੋਂ ਬ੍ਰਹਿਮੰਡ ਵਿਗਿਆਨੀ ਪੂਰੀ ਤਰ੍ਹਾਂ ਸੰਤੁਸਟ ਨਹੀਂ ਸਨ। ਹਾਲ ਹੀ ਵਿੱਚ ਮੰਗਲ ਗ੍ਰਹਿ ਨੂੰ ਲੈ ਕੇ ਜੋ ਸੰਭਾਨਨਾਵਾਂ ਪ੍ਰਗਟ ਕੀਤੀਆਂ ਗਈਆਂ ਸੀ ਉਹਨਾਂ ਨੇ ਚੰਦ ਉਪਰ ਵੀ ਬਹੁਤ ਕੁੱਝ ਹੋਣ ਦੀ ਜਗਿਆਸਾ ਵਧਾ ਦਿੱਤੀ। ਇਸੇ ਕਰਕੇ ਨਾਸਾ ਦੇ ਵਿਗਿਆਨੀਆਂ ਨੇ ਜਨਵਰੀ 1998 ਵਿੱਚ ਆਪਣੇ ਹਿਸਾਬ ਨਾਲ ਬਹੁਤ ਸਸਤਾ ਰਾਕਟ 'ਲੂਨਰ ਪ੍ਰੋਸਪੈਕਟਰ ਰੋਬੋਟ ' ਛੱਡਿਆ ਜੋ ਸਿਰਫ 4 ਫੁੱਟ ਲੰਮਾ ਅਤੇ 300 ਕਿਲੋ ਭਾਰਾ ਸੀ। ਇਸ ਰਾਕਟ ਤੋਂ ਜੋ ਚਿੱਤਰ ਮਿਲੇ ਉਹਨਾਂ ਤੋਂ ਪਤਾ ਲੱਗਿਆ ਕਿ ਚੰਦ ਤੇ 2 ਕਰੋੜ 30 ਲੱਖ ਟਨ ਪਾਣੀ ਹੈ। ਲੂਨਰ ਪ੍ਰੋਸਪੈਕਟਰ ਰੋਬੋਟ ਤੋਂ ਮਿਲੇ ਹੁਣ ਤੱਕ ਦੇ ਕਈ ਛਾਂਦਾਰ ਟੋਇਆਂ ਵਿੱਚ ਬਰਫ ਦੀ ਪਰਤ ਵਿਖਾਈ ਦੇ ਰਹੀ ਹੈ । ਇਹ ਵੀ ਸਪੱਸ਼ਟ ਹੋ ਚੁੱਕਿਆ ਹੈ ਕਿ ਚੰਦ ਦੀ ਸਤਾ ਦੇ ਥੱਲੇ ਬਰਫ ਅਤੇ ਪਾਣੀ ਹੈ। ਬਰਫ ਚੰਦ ਦੇ ਧਰੁਵੀ ਖੇਤਰਾਂ ਵਿੱਚ ਕਈ ਕਿਲੋਮੀਟਰ ਦੂਰ-ਦੂਰ ਫੈਲੀ ਹੋਈ ਹੈ।ਵਿਗਿਆਨੀਆਂ ਦਾ ਅੰਦਾਜਾ ਹੈ ਕਿ ਚੰਦ ਤੇ 1 ਕਰੋੜ ਟਨ ਤੋਂ ਲੈ ਕੇ 30 ਕਰੋੜ ਟਨ ਤੱਕ ਪਾਣੀ ਹੋ ਸਕਦਾ ਹੈ। ਇਹ ਵੀ ਅੰਦਾਜਾ ਲਾਇਆ ਜਾ ਰਿਹਾ ਹੈ ਕਿ ਚੰਦ ਉਤਰੀ ਧਰੁਵ ਵਿੱਚ ਦੱਖਣੀ ਧਰੁਵ ਦੇ ਮੁਕਾਬਲੇ ਦੁੱਗਣਾ ਪਾਣੀ ਹੈ। 'ਲੂਨਰ ਪ੍ਰੋਸਪੈਕਟਰ ਰੋਬੋਟ ' ਤੋਂ ਜੋ ਅੰਦਾਜੇ ਪ੍ਰਾਪਤ ਹੋਏ ਹਨ ਉਹਨਾਂ ਤੋਂ ਇਹ ਵੀ ਪਤਾ ਲੱਗਿਆ ਹੈ ਕਿ ਚੰਦ ਤੇ ਕਾਫੀ ਮਾਤਰਾ ਵਿੱਚ ਹਾਈਡਰੋਜਨ ਮੌਜੂਦ ਹੈ ਜਿਸ ਦੀ ਵਰਤੋਂ ਬਾਲਣ ਦੇ ਰੂਪ ਵਿੱਚ ਕੀਤੀ ਜਾ ਸਕਦੀ ਹੈ।

ਇਹ ਵੀ ਸੰਕੇਤ ਮਿਲੇ ਹਨ ਕਿ ਬਰਫੀਲੇ ਧੂਮਕੇਤੂ ਅਤੇ ਉਲਕਾ ਪਿੰਡਾ ਦੇ ਪ੍ਰਭਾਵ ਨਾਲ ਚੰਦ ਦੇ ਧਰੁਵੀ ਖੇਤਰਾਂ ਵਿੱਚ ਬਣੇ ਟੌਇਆਂ ਦੇ ਥੱਲੜੇ ਹਿੱਸੇ ਦੀ ਮਿੱਟੀ ਵਿੱਚ ਹਾਈਡਰੋਜਨ ਮੌਜੂਦ ਹੈ। ਵਿਗਿਆਨੀਆਂ ਦਾ ਕਹਿਣਾ ਹੈ ਕਿ ਲੂਨਰ ਪ੍ਰੋਸਪੈਕਟਰ ਨੇ ਚੰਦ ਦਾ ਪਹਿਲਾ ਧਰਾਤਲ ਨਕਸ਼ਾ ਤਿਆਰ ਕੀਤਾ ਹੈ ਜਿਸ ਨਾਲ ਭਵਿੱਖ ਵਿੱਚ ਚੰਦ ਦੀ ਯਾਤਰਾ ਲਈ ਲੋੜੀਂਦੇ ਬਾਲਣ ਦਾ ਅੰਦਾਜਾ ਲਾਇਆ ਜਾ ਸਕਦਾ ਹੈ।ਚੰਦ ਤੇ ਬਰਫ ਮਿਲਣ ਦੇ ਸੰਕੇਤਾਂ ਕਾਰਨ ਚੰਦ ਤੇ ਪੱਕੇ ਡੇਰੇ ਲਾਉਣ ਦੀ ਸੰਭਾਵਨਾਂ ਨੂੰ ਬਲ ਮਿਲਿਆ ਹੈ। ਜੇਕਰ ਚੰਦ ਤੇ ਖੁਦਾਈ ਕਰਕੇ ਪਾਣੀ ਨਿਕਲ ਆਇਆ ਤਾਂ ਚੰਦ ਤੇ ਜਾਣ ਵਾਲੇ ਬ੍ਰਹਿਮੰਡ ਵਿਗਿਆਨੀਆਂ ਨੂੰ ਲੋੜ ਮੁਤਾਬਕ ਧਰਤੀ ਤੋਂ ਘੱਟ ਪਾਣੀ ਲਿਜਾਣਾ ਪਏਗਾ। ਇਹ ਹੀ ਨਹੀਂ ਪਾਣੀ ਦੀ ਮੌਜੂਦਗੀ ਦਾ ਸਭ ਤੋਂ ਵੱਡਾ ਲਾਭ ਇਹ ਹੋਵੇਗਾ ਕਿ ਪੁਲਾੜ ਯਾਤਰੀਆਂ ਲਈ ਆਕਸੀਜਨ ਵੀ ਉਥੇ ਹੀ ਉਪਲਬਧ ਹੋ ਸਕਦੀ ਹੈ। ਵਿਗਿਆਨੀ ਪਾਣੀ ਨੂੰ ਉਸਦੇ ਮੂਲ ਸਰੂਪ ਯਾਨਿ ਕਿ ਆਕਸੀਜਨ ਅਤੇ ਹਾਈਡਰੋਜਨ ਵਿੱਚ ਲਿਆ ਸਕਦੇ ਹਨ। ਆਕਸੀਜਨ ਦੀ ਪੁਲਾੜ ਯਾਤਰੀਆਂ ਦੇ ਸਾਹ ਲੈਣ ਲਈ ਅਤੇ ਹਾਈਡਰੋਜਨ ਆਕਸੀਜਨ ਦੀ ਵਰਤੋਂ ਰਾਕਟ ਦੇ ਬਾਲਣ ਦੇ ਰੂਪ ਵਿੱਚ ਕੀਤੀ ਜਾ ਸਕਦੀ ਹੈ।

ਇਸ ਸਮੇਂ 'ਲੂਨਰ ਪ੍ਰੋਸਪੈਕਟਰ ਰੋਬੋਟ ' ਚੰਦ ਦਾ ਚੱਕਰ ਕੱਟਦਿਆ ਹੋਇਆ ਪਾਣੀ ਮਿਲਣ ਦੇ ਇਲਾਵਾ ਹੋਰ ਵੀ ਸੂਚਨਾਵਾਂ ਦੇ ਰਿਹਾ ਹੈ। ਇਸ ਖੋਜ ਯੋਜਨਾਂ ਦੇ ਮੁੱਖ ਖੋਜੀ ਡਾ. ਐਲਨ ਬਾਂਈਡਰ ਨੇ ਕਿਹਾ ਹੈ ਕਿ ਇਸ ਸਮੇਂ ਸਾਡੀ ਸਭ ਤੋਂ ਵਧੇਰੇ ਪਹਿਲ ਪਾਣੀ ਦੀ ਖੋਜ ਨੂੰ ਹੈ ਅਤੇ ਅਸੀਂ ਆਪਣੇ ਕੰਮ ਵਿੱਚ ਸਫਲ ਵੀ ਹੋਏ ਹਾਂ। ਪਰ ਇਹ ਖੋਜ ਇੱਥੇ ਹੀ ਖਤਮ ਨਹੀਂ ਹੁੰਦੀ। ਪਾਣੀ ਦੀ ਮਿਕਦਾਰ ਦਾ ਸਹੀ ਅੰਦਾਜਾ ਲਾਉਣਾ ਹੈ। ਉਹਨਾਂ ਨੇ ਦੱਸਿਆ ਕਿ ਚੰਦ ਦਾ ਆਪਣਾ ਪਾਣੀ ਨਹੀਂ ਹੈ ਪਰ ਚਾਰ ਲੱਖ ਸਾਲਾਂ ਤੋਂ ਲੱਖਾਂ ਕਰੋੜਾਂ ਪਿੰਡਾਂ ਦੀ ਬੰਬਾਰੀ ਨਾਲ ਪਾਣੀ ਇਕੱਠਾ ਹੋ ਗਿਆ ਹੋਵੇਗਾ ਜੋ ਕਿ ਧਰੁਵੀ ਖੇਤਰਾਂ ਵਿੱਚ ਪਹੁੰਚ ਕੇ ਜੰਮ ਗਿਆ। ਇੱਥੇ ਜਵਾਲਾ ਮੁੱਖੀ ਇੰਨੀ ਠੰਡੀ ਰਹੀ ਕਿ ਵਾਸ਼ਪੀਕਰਨ ਨਹੀਂ ਹੋ ਸਕਦਾ। ਡਾ. ਬਾਂਈਡਰ ਅਨੁਸਾਰ ਚੰਦ ਤੇ ਪਾਣੀ ਹੋਣ ਦੇ ਲੋੜੀਦੇ ਸੰਕੇਤ ਮਿਲ ਗਏ ਹਨ ਪਰ ਫੇਰ ਵੀ ਉਥੇ ਜਾ ਕੇ ਖੁਦਾਈ ਕਰਨੀ ਪਏਗੀ। ਨਿਊਟਾਰਾਨ ਸਪੈਕਟਰੋਮੀਟਰ ਦੇ ਨਤੀਜਿਆਂ ਦੇ ਵਿਸ਼ੇਸ਼ਗ ਡਾ. ਵਿਲੀਅਮ ਫੀਲਡਮੈਨ ਦਾ ਕਹਿਣਾ ਹੈ ਕਿ ਸ਼ੁਰੂਆਤੀ ਅੰਕੜਿਆਂ ਤੋਂ ਪਤਾ ਲੱਗਦਾ ਹੈ ਕਿ ਚੰਦ ਤੇ ਇੱਕ ਮਨੁੱਖ ਬਸਤੀ ਲਈ ਕਈ ਪੀੜੀਆਂ ਤੱਕ ਵਰਤੋਂ ਕਰਨ ਲਈ ਪਾਣੀ ਜਾਂ ਬਾਲਣ ਦੇ ਰੂਪ ਵਿੱਚ ਵਰਤਣ ਲਈ



ਕਾਫੀ ਮਿਕਦਾਰ ਵਿੱਚ ਹਾਈਡਰਜਿਨ ਮੌਜੂਦ ਹੈ ਇਸਦੀ ਵਰਤੋਂ ਬ੍ਰਹਿਮੰਡ ਦੀਆਂ ਅਗਲੀਆਂ ਖੋਜਾਂ ਵਿੱਚ ਕੀਤਾ ਜਾ ਸਕਦਾ ਹੈ।

'ਲੂਨਰ ਪ੍ਰੋਸਪੈਕਟਰ ਰੋਬੋਟ ' ਦੁਆਰਾ ਭਵਿੱਖ ਵਿੱਚ ਅਨੇਕਾਂ ਸੂਚਨਾਵਾਂ ਮਿਲ ਸਕਦੀਆਂ ਹਨ। ਪਿਛਲੇ 100 ਸਾਲਾਂ ਵਿੱਚ ਧਰਤੀ ਦੇ ਕਈ ਵਿਅਕਤੀਆਂ ਨੇ ਦਾਅਵਾ ਕੀਤਾ ਹੈ ਕਿ ਉਹਨਾਂ ਚੰਦ ਉਤੇ ਨੌਰੰਗੀ ਜਵਾਲਾਮੁੱਖੀ ਵਰਗੀ ਜਵਾਲਾ ਵੇਖੀ ਹੈ। ਇਹ ਚੰਦ ਦੇ ਬਹੁਤ ਛੋਟੇ ਖੇਤਰਾਂ ਵਿੱਚ ਵਿਖਾਈ ਦਿੰਦੀ ਹੈ। 'ਲੂਨਰ ਪ੍ਰੋਸਪੈਕਟਰ ਰੋਬੋਟ ' ਚੰਦ ਦੇ ਧਰਾਤਲ ਵਿੱਚੋਂ ਨਿਕਲਣ ਵਾਲੀ ਗੈਸ ਦਾ ਵੀ ਪਤਾ ਲਾ ਲਵੇਗਾ। ਇਸ ਤਰ੍ਹਾਂ ਚੰਦ ਤੇ ਦਿਸਣ ਵਾਲੀ ਜਵਾਲਾਮੁੱਖੀ ਲਾਟਾਂ ਦਾ ਭੇਦ ਵੀ ਖੁੱਲ ਜਾਊਗਾ। ਤਾਂ ਬਾਂਈਡਰ ਦਾ ਕਹਿਣਾ ਹੈ ਕਿ ਚੰਦ ਤੇ ਪਾਣੀ, ਬਰਫ, ਗੈਸ ਮਿਲਣ ਨਾਲ ਸਾਰੇ ਸਾਧਨ ਕਾਫੀ ਹੱਦ ਤੱਕ ਵਧ ਜਾਣਗੇ। ਜੇਕਰ ਇਹਨਾਂ ਤੱਤਾਂ ਦੇ ਠਿਕਾਣਿਆਂ ਦਾ ਪਤਾ ਲੱਗ ਗਿਆਂ ਤਾਂ ਅਸੀਂ ਕਾਰਬਨ ਡਾਇਆਕਸਾਈਡ ਅਤੇ ਨਾਈਟਰੋਜਨ ਲਈ ਵੀ ਖੁਦਾਈ ਕਰ ਸਕਦੇ ਹਾਂ। ਅਜਿਹਾ ਕਰਨਾ ਬਿਲਕੁੱਲ ਉਸੇ ਤਰ੍ਹਾਂ ਹੋਵੇਗਾ ਜਿਵੇਂ ਅਸੀਂ ਧਰਤੀ ਤੇ ਤੇਲ ਜਾਂ ਕੁਦਰਤੀ ਗੈਸ ਦਾ ਪਤਾ ਕਰਨ ਲਈ ਕਰਦੇ ਹਾਂ।

ਹੁਣ ਤੱਕ ਦੀ ਜਾਣਕਾਰੀ ਅਨੁਸਾਰ ਕਿਹਾ ਜਾ ਰਿਹਾ ਹੈ ਕਿ ਚੰਦ ਦਾ ਧਰੁਵੀ ਖੇਤਰ ਬਰਫੀਲਾ ਹੈ ਅਤੇ ਇਹ ਆਪਣੇ ਅੰਦਰ ਪਾਣੀ ਸਮੋਈ ਬੈਠਾ ਹੈ ਅਤੇ ਇਹ ਭੇਦ ਪਹਿਲੀ ਵਾਰ ਖੁਲਿਆ ਹੈ। ਪਰ ਫੇਰ ਵੀ ਹਾਲੇ ਤੱਕ ਇਹ ਰਹੱਸ ਹੀ ਹੈ ਕਿ ਕਿਸ ਤਰ੍ਹਾਂ ਲੱਖਾਂ ਟਨ ਪਾਣੀ ਬਰਫ ਵਿੱਚ ਬਦਲ ਗਿਆ ਅਤੇ ਜਿਊਂ ਦਾ ਤਿਊਂ ਹੈ। ਜੇਕਰ ਸਾਨੂੰ ਰਹਿਣ ਲਈ ਆਕਸੀਜਨ ਜਰੂਰੀ ਹੈ ਤਾਂ ਕੀ ਚੰਦ ਦੇ ਬਣਾਉਟੀ ਵਾਯੂਮੰਡਲ ਵਿੱਚ ਜਿਉਣਾ ਸੰਭਵ ਹੋਵੇਗਾ ? ਇਹ ਪ੍ਰਸ਼ਨ ਵਿਗਿਆਨੀਆਂ ਦੇ ਮਨਾਂ ਨੂੰ ਝੰਜੋੜ ਰਿਹਾ ਹੈ । ਅਪੋਲੋ ਲੜੀ ਦੇ ਜੋ 12 ਯਾਤਰੀ ਚੰਦ ਤੇ ਉਤਰੇ ਸੀ ਅਤੇ ਉਹਨਾਂ ਨੇ ਜੋ ਖੋਜਾਂ ਕੀਤੀਆਂ ਸਨ ਉਹ ਠੀਕ ਸਾਬਤ ਨਹੀਂ ਹੋਈਆਂ।

ਲੱਗਭੱਗ 30 ਸਾਲਾਂ ਬਾਅਦ ਚੰਦ ਨੂੰ ਲੈ ਕੇ ਫੇਰ ਦਿਲਚਸਪੀ ਪੈਦਾ ਹੋਈ ਹੈ। ਇਸ ਸਤਾਬਦੀ ਦੇ ਅੰਤ ਤੱਕ ਅਮਰੀਕਾ ਅਤੇ ਜਪਾਨ ਨੇ ਚੰਦ ਤੇ ਪਾਣੀ ਦੀ ਖੋਜ ਲਈ ਉਤਰਨ ਦਾ ਪ੍ਰੋਗਰਾਮ ਬਣਾਇਆ ਹੈ। ਇਸੇ ਸਾਲ ਇੱਕ ਹੋਰ 'ਲਾਕਹਿਮ ਮਾਰਟਿਨ ' ਨਾਂ ਦਾ ਰਾਕਟ ਚੰਦ ਦੀ ਸਤਾ ਦੇ ਥੱਲੇ ਪਾਣੀ ਦੇ ਸਰੋਤ ਦਾ ਪਤਾ ਲਾਵੇਗਾ। ਉਮੀਦ ਕੀਤੀ ਜਾਂਦੀ ਹੈ ਕਿ 21 ਵੀਂ ਸਦੀ ਵਿੱਚ ਚੰਦ ਅਤੇ ਮੰਗਲ ਗ੍ਰਹਿ ਤੇ ਜੋ ਪੁਲਾੜ ਯਾਤਰੀ ਭੇਜੇ ਜਾਣਗੇ ਉਹਨਾਂ ਲਈ ਇਹ ਪਾਣੀ ਸਰੋਤ ਹਾਈਡਰੋਜਨ ਅਤੇ ਆਕਸੀਜਨ ਉਪਲਬਧ ਕਰਾਵੇਗਾ। ਜਪਾਨ ਇਸੇ ਸਾਲ ਆਪਦਾ ਰਾਕਟ 'ਲੂਨਰ-ਏ ' ਚੰਦ ਦੇ ਪੱਥ ਤੇ ਭੇਜੇਗਾ ਜੋ ਚੰਦ ਦੇ ਨੇੜੇ ਅਤੇ ਦੂਰ ਦੇ ਖੇਤਰਾਂ ਦੇ ਚਿੱਤਰ ਲਵੇਗਾ। ਉਹ ਭੂਚਾਲ ਅਤੇ ਤਾਪਮਾਨ ਸੰਬੰਧੀ ਸੂਚਨਾਵਾਂ ਵੀ ਇਕੱਠੀਆਂ ਕਰੇਗਾ। ਜਿਸ ਤੋਂ ਪਤਾ ਲੱਗੇਗਾ ਕਿ ਚੰਦ ਦਾ ਅੰਦਰੂਨੀ ਹਿੱਸਾ ਪਿਘਲਿਆ ਹੋਇਆ ਹੈ ਜਾਂ ਨਹੀਂ । ਵਿਸਥਾਰ ਸਹਿਤ ਨਤੀਜੇ ਪ੍ਰਾਪਤ ਕਰਨ ਲਈ ਯੂਰਪੀ ਬ੍ਰਹਿਮੰਡ ਏਜੰਸੀ ਦਾ ਲੈਡਾ ਲੈਂਡਰ ਨਾਂ ਦਾ ਰਾਕਟ ਸੰਨ 2005 ਵਿੱਚ ਚੰਦ ਦੇ ਦੱਖਣੀ ਧਰੁਵ ਤੇ ਉਤਰੇਗਾ। ਹੁਣ ਵੇਖਣਾ ਹੈ ਕਿ ਭਵਿੱਖ ਦੀਆਂ ਇਹ ਯੋਜਨਾਵਾਂ ਸਾਡੇ ਜੀਵਨ ਵਿੱਚ ਕੀ ਰੰਗ ਲਿਆਉਂਦੀਆਂ ਹਨ।

## ਗੀਤ

ਪੱਤਰੀ ਨਾ ਵੇਖ ਯਾਰਾ
ਪੱਤਰੀ ਨਾ ਵੇਖ ਓਏ
ਪੱਤਰੀ ਦੇ ਉਤੇ ਨਹਓਿਂ
ਲਿਖੇ ਤੇਰੇ ਲੇਖ ਓਏ

ਪੱਤਰੀ ਦਾ ਗੇੜ ਤੈਨੂੰ ਪੁੱਠੇ ਰਾਹੇ ਪਾਏਗਾ
ਭਰਮਾਂ ਦੇ ਜਾਲ ਵਿੱਚ ਤੈਨੂੰ ਇਹ ਫਸਾਏਗਾ
ਇੱਕ ਵਾਰੀ ਫਸ ਗਿਆ ਛੁਟਿਆ ਵੀ ਜਾਣਾ ਨਹੀਂ
ਪਿੱਛੋਂ ਪਛਤਾਉਣ ਨਾਲੋਂ ਪਹਿਲਾਂ ਕੁੱਝ ਵੇਖ ਓਏ
ਪੱਤਰੀ ਨਾ ਵੇਖ ਯਾਰਾ
ਪੱਤਰੀ ਨਾ.............

ਪੱਤਰੀਆਂ ਵਾਲੇ ਤੈਨੂੰ ਬੁਧੂ ਹੈ ਬਣਾਂਵਦੇ
ਟੂਣਿਆਂ ਪਖੰਡਾਂ ਨਾਲ ਤੈਨੂੰ ਲੁੱਟ-ਲੁੱਟ ਖਾਂਵਦੇ
ਇਹਨਾਂ ਕੋਲ ਫਸੀਏ ਤਾਂ ਘਰ ਦਾ ਉਜਾੜਾ ਹੁੰਦਾ
ਘਰ ਜਲੇ ਤੇਰਾ ਸਾਧ ਰਹੇ ਮੰਡੇ ਸੇਕ ਓਏ
ਪੱਤਰੀ ਨਾ ਵੇਖ ਯਾਰਾ
ਪੱਤਰੀ ਨਾ................

ਬੀਬੇ ਰਾਣੇ ਭੇਸ ਵਿੱਚ ਚੋਰ ਤੇ ਲੁਟੇਰੇ ਨੇ
ਲੁੱਟ ਭੋਲ਼ੀ ਦੁਨੀਆਂ ਨੂੰ ਬਣਾਈ ਬੈਠੇ ਡੇਰੇ ਨੇ
ਲਾਈਲੱਗ ਬਣ ਐਂਵੇ ਠੱਗੀਆਂ ਨਾ ਖਾਵੀਂ ਤੂੰ
ਜਗਾ-ਜਗਾ ਉਤੇ ਜਾ ਕੇ ਮੱਥਾ ਨਾ ਤੂੰ ਟੇਕ ਓਏ
ਪੱਤਰੀ ਨਾ ਵੇਖ ਯਾਰਾ
ਪੱਤਰੀ ਨਾ..................

ਮਿਹਨਤਾਂ ਹੀ ਚਾਰ ਚੰਨ ਲਾਉਂਦੀਆਂ ਨੇ ਚਾਵਾਂ ਨੂੰ
ਹਿੰਮਤਾਂ ਦੀ ਟੋਰ ਬੰਨ ਦਿੱਤਾ ਦਰਿਆਵਾਂ ਨੂੰ
ਯੁੱਗ ਵਿਗਿਆਨ ਦਾ ਵੇ ਚਾਨਣਾ ਦੀ ਰੁੱਤ ਵਾਲਾ
ਖਰਲਵੀਰ ਚਾਨਣਾ ਹੀ ਕੱਟਦਾ ਕਲੇਸ਼ ਓਏ
ਪੱਤਰੀ ਨਾ ਵੇਖ ਯਾਰਾ
ਪੱਤਰੀ ਨਾ ਵੇਖ ਓਏ................

-ਖਰਲਵੀਰ ਇੰਗਲੈਂਡ।

## ਸ਼ੋਕ ਸਮਾਚਾਰ

ਬੀਤੇ ਦਿਨੀ ਸਾਥੀ ਅਮ੍ਰਿਤਪਾਲ ਧੁਹੜ ਮੈਂਬਰ ਇਕਾਈ ਪਾਤੜਾਂ ਦੀ ਮਾਤਾ ਜੀ ਦੀ ਮੌਤ ਹੋ ਗਈ ਹੈ। ਤੇ ਅਦਾਰਾ ਤਰਕਸ਼ੀਲ ਉਹਨਾਂ ਦੇ ਪਰਿਵਾਰ ਨਾਲ ਡੂੰਘੇ ਦੁੱਖ ਦਾ ਇਜਹਾਰ ਕਰਦਾ ਹੈ

# ਪਿੰਡ ਦੀ ਸੱਥ 'ਚੋਂ

ਐਸ. ਬਰਜਿੰਦਰ

ਜੈਬ :- ਹੋਰ ਸੁਣਾ ਬਈ ਬਚਨ ਸਿਆਂ, ਕੀ ਹਾਲ ਐ ? ਪਤੰਦਰਾਂ ਬਾਹਰਲੇ ਮੁਲਖ ਗਏ ਲੋਕ ਤਾਂ ਉਈ ਛੇਤੀ ਨੀ ਬੌਹੜਦੇ, ਤੇ ਤੂੰ ਛੀ ਕੁ ਮਹੀਨੇ ਲਾ ਕੇ ਮੁੜ ਵੀ ਆਇਐਂ, ਕਿ ਚਿੱਤ ਨੀ ਲੱਗਿਐ ਉਥੇ ?

ਮੀਤਾ :- ਲੈ ਭਲਾ ਤਾਏ ਦਾ ਚਿੱਤ ਕਿਵੇਂ ਨਾ ਲੱਗਦਾ ਹੋਊ, ਉਥੋਂ ਦੀਆਂ ਲਾਲ ਟਮਾਟੇ ਅਰਗੀਆਂ ਮੇਮਾਂ ਬੰਦੇ ਦਾਂ ਚਿੱਤ ਓਦਰਨ ਦਿੰਦੀਆਂ ਭਲਾ ?

ਬਚਨਾ :- ਓ ਸੌਹਰੀ ਦਿਓ ਚੱਜ ਦੀ ਗੱਲ ਵੀ ਕਰ ਲਿਆ ਕਰੋ ਕੋਈ, ਬਈ ਜੈਬ ਸਿਆਂ ਬਾਹਰਲੇ ਮੁਲਖ 'ਚ ਤਾਂ ਸੁੱਖ ਸਹੂਲਤਾਂ ਬਹੁਤ ਐ, ਮੌਸਮ ਬਹੁਤ ਵਧੀਆ ਉਥੇ, ਆਲਾ ਦੁਆਲਾ ਸਾਫ ਸੁਥਰਾ, ਲੋਕ ਬਹੁਤ ਸੋਹਣੇ ਆ, ਹੱਥ ਲਾਇਆਂ ਮੈਲੇ ਹੁੰਦੇ ਆ ਪਰ ਆਪਣੇ ਲੋਕਾਂ ਦਾ ਉਧਰ ਬਹੁਤ ਬੁਰਾ ਹਾਲ ਐ ।

ਜੈਬ :- ਲੈ ਓਧਰ ਤਾਂ ਸੁਣਿਆਂ ਬੜੀਆਂ ਲਹਿਰਾਂ ਬਹਿਰਾਂ, ਆਹਾ ਆਪਣੇ ਤਰਲੋਕੇ ਕਾ ਮੁੰਡਾ ਬੰਸਾ ਜਦੋਂ ਦਾ ਕਨੇਡਾ ਗਿਆ ਡਾਲਰਾਂ ਦੇ ਡਾਲਰ ਇੱਧਰ ਭੇਜੀ ਜਾਂਦਾ ਦੋ ਕੁ ਮਹੀਨੇ ਹੋ ਗਏ ਤਰਲੋਕੇ ਦਾ ਪਤਾ ਲੈਣ ਆਇਆ ਸੀ, ਉਂਗਲਾਂ ਉਹਦੀਆਂ ਛਾਪਾਂ ਨਾਲ ਡਟੀਆਂ ਹੋਈਆਂ, ਗਲਮੇ 'ਚ ਸੋਨੇ ਦੀ ਜੰਜੀਰੀ ਤੇ ਕੱਪੜੇ ਵੀ ਹੋਰ ਤਰ੍ਹਾਂ ਦੇ ਪਾਏ ਵੇ ਮੈਂ ਕਿਹਾ ਜੀ ਤਰਲੋਕੇ ਦੀ ਪਿੰਡ 'ਚ ਪੂਰੀ ਠੁਕ ਬੱਝਗੀ ਕਿ ।

ਬਚਨਾ :- ਓ ਮੇਰਿਆ ਭਰਾਵਾ, ਓਧਰ ਐਨੀ ਲੁੱਟ ਨੀ ਮੱਚੀ ਹੋਈ ਜਿੰਨੀ ਥੋਨੂੰ ਲੱਗਦੀ ਐ । ਪੈਸਾ ਕਮਾਉਣ ਲਈ ਪੂਰੀ ਮਿਹਨਤ ਕਰਨੀ ਪੈਂਦੀ ਐ । ਓਥੇ ਹਰ ਕੰਮ ਦਾ ਟੈਮ ਆ । ਖਾਣਾ ਖਾਣ ਦਾ, ਅਰਾਮ ਕਰਨ ਦਾ, ਮਨੋਰੰਜਨ ਕਰਨ ਦਾ ਪਰ ਆਪਣੇ ਪੰਜਾਬੀ ਓਧਰ ਜਾ ਕੇ ਓਵਰ ਟੈਮ ਕੰਮ ਕਰਦੇ ਆ, ਜਿਵੇਂ ਇੱਧਰ ਆਪਣੀਆਂ ਮੋਟਰਾਂ ਤੇ ਭਈਏ ਕੱਠੇ ਹੋ ਕੇ ਰਹਿੰਦੇ ਆ ਉਵੇਂ ਇਹ ਵੱਡੇ-ਵੱਡੇ ਫਾਰਮਾਂ ਤੇ ਸ਼ੈਡਾਂ ਵਿੱਚ ਰਹਿੰਦੇ ਆ ਘਟੀਆ ਤੇ ਸਸਤਾ ਖਾਣਾ ਖਾ ਕੇ ਪਸ਼ੂਆਂ ਆਂਗੂ ਕੰਮ ਕਰਦੇ ਤੇ ਐਧਰ ਆ ਕੇ ਉਂਗਲਾਂ 'ਚ ਸੋਨੇ ਦੀਆਂ ਛਾਪਾਂ ਫਸਾਈ ਫਿਰਦੇ ਰਹਿਣਗੇ ਜਿਵੇਂ ਸਾਲੇ ਬਿੱਲ ਕਲਿੰਟਨ ਦੇ ਭਾਣਜੇ ਹੁੰਦੇ ਆ ।

ਮੀਤਾ :- ਤਾਇਆ ਸੁਣਿਆ ਓਥੋਂ ਦੀਆਂ ਸੜਕਾਂ ਮਲਾਈ ਅਰਗੀਆਂ ਕੂਲੀਆਂ ਤੇ ਸਾਫ ਸੁਥਰੀਆਂ ਬਹੁਤ ਐ । ਨਾਲੇ ਸੜਕਾਂ ਤੇ ਕਹਿੰਦੇ ਭੀੜ ਭੜੱਕਾ ਵੀ ਨਹੀਂ ਹੁੰਦਾ ।

ਬਚਨਾ :- ਹਾਂ, ਇਹ ਗੱਲ ਬਿਲਕੁੱਲ ਠੀਕ ਐ ਓਥੋਂ ਦੇ ਲੋਕ ਟ੍ਰੈਫਿਕ ਨਿਯਮਾਂ ਦਾ ਪੂਰਾ-ਪੂਰਾ ਪਾਲਣ ਕਰਦੇ ਆ ਏਸੇ ਕਰਕੇ ਓਥੇ ਐਕਸੀਡੈਂਟ ਘੱਟ ਹੁੰਦੇ ਆ ਓਧਰ ਹਰੇਕ ਕਾਰ ਚਾਲਕ ਤੇ ਸਵਾਰੀ ਸੀਟ ਵਾਲੀ ਬੈਲਟ ਬੰਨਣਾ ਨਹੀਂ ਭੁੱਲਦੀ, ਸਕੂਟਰ ਚਾਲਕ ਹੈਲਮਟ ਪਾਉਂਦੇ ਆ ਜੇਕਰ ਰਸਤੇ ਵਿੱਚ ਤੁਹਾਨੂੰ ਕੋਈ ਮੁਸੀਬਤ ਪੈ ਗਈ ਤੁਸੀਂ ਝੱਟ ਪੁਲਸ ਨੂੰ ਫੋਨ ਕਰੋ ਪੰਜ ਮਿੰਟਾਂ 'ਚ ਪੁਲਸ ਤੁਹਾਡੀ ਸਹਾਇਤਾ ਲਈ ਹਾਜਰ ਹੋ ਜਾਵੇਗੀ ਤੇ ਸਾਡੀ ਪੰਜਾਬ ਪੁਲਸ ਨੂੰ ਰਾਹ ਖੇੜੇ ਦੇਖ ਉਂਝ ਈ ਗਸ਼ੀਆਂ ਪੈ ਜਾਂਦੀਆਂ ।

ਮੀਤਾ :- ਤਾਇਆ ਆਹ ਟੋਪਾਂ ( ਹੈਲਮਟ ) ਵਾਲਾ ਰੌਲਾ ਰੱਪਾ ਤਾਂ ਆਪਣੇ ਵੀ ਖਾਸਾ ਪਿਆ ਫਿਰਦਾ ਸ਼ਹਿਰਾਂ 'ਚ ਮਗਰ ਬੈਠੀਆਂ ਬੁੜੀਆਂ ਕੁੜੀਆਂ ਦੇ ਵੀ ਚਲਾਨ ਕੱਟੀ ਜਾਂਦੇ ਆ ਅਖੇ ਸਰਕਾਰ ਦਾ ਆਡਰ ਆ ਬਈ ਟੋਪ ਪਾਓ ।

ਜੈਬ :- ਨਹੀਂ ਮੀਤਿਆ ਹੁਣ ਸਰਕਾਰ ਨੇ ਸਿੱਖ ਬੀਬੀਆਂ ਨੂੰ ਟੋਪ ਪਾਉਣ ਤੋਂ ਛੋਟ ਦੇ ਦਿੱਤੀ ਐ ਨਾਲੇ ਸਿੱਖਾਂ ਲਈ ਟੋਪ ਪਾਉਣਾ ਊਂ ਵੀ ਧਰਮ ਦੇ ਉਲਟ ਐ, ਇਹ ਤਾਂ ਸਰਕਾਰ ਨੂੰ ਕਰਨਾ ਈ ਪੈਣਾ ਸੀ ।

ਬਚਨਾ :- ਨਾ ਹੈਲਮਟ ਪਾਉਣ ਤੋਂ ਛੋਟ ਦਿਵਾ ਕੇ ਕੀ ਤੁਸੀਂ ਆਪਣੇ ਆਪ ਨੂੰ 'ਤੀਸ ਮਾਰ ਖਾਂ ' ਸਮਝੀ ਬੈਠੇ ਓਂ ਤੁਸੀਂ ਲੋਕ ਇਹਦੀ ਸੇਫਟੀ ਬਾਰੇ ਨੀ ਸੋਚਦੇ ਧਰਮ ਬਾਰੇ ਸੋਚਦੇ ਓਂ ਨਾਲੇ ਸਰਕਾਰ ਨੇ ਹਰ ਬੰਦੇ ਲਈ ਇੱਕੋ ਜਿਹਾ ਕਾਨੂੰਨ ਬਣਾ ਦਿੱਤਾ ਫਿਰ ਸਿੱਖ ਔਰਤਾਂ ਨੂੰ ਧਰਮ ਦੇ ਨਾਂ ਤੇ ਛੋਟ ਕਿਓਂ ? ਕਿ ਸਿੱਖਾਂ ਨੂੰ ਮੌਤ ਦਾ ਖਤਰਾ ਘੱਟ ਐ, ਇਸ ਕਰਕੇ ਹੈਲਮਟ ਦੀ ਜਰੂਰਤ ਨਹੀਂ ਮੈਂ ਤਾਂ ਕਹਿਨਾਂ ਫਿੱਟੇ ਮੂੰਹ ਇਹੋ ਜਿਹੇ ਕਾਨੂੰਨ ਦੇ ਤੇ ਕਨੂੰਨ ਘੜਨ ਆਲਿਆਂ ਦੇ ਜਿਹੜੇ ਧਰਮ ਦੇ ਮੂਹਰੇ ਗੋਡੇ ਟੇਕਦੇ ਫਿਰਦੇ ਆ ।

ਮੀਤਾ :-ਤਾਇਆ ਬਾਹਰਲੇ ਮੁਲਕ 'ਚ ਤਾਂ ਆਂਹਦੇ ਆ ਬਈ ਸੜਕ 'ਚ ਕਿਸੇ ਟੋਏ ਜਾਂ ਉਖਲ਼ੀ ਨਾਲ ਥੋਡੀ ਕਾਰ ਦਾ ਨੁਕਸਾਨ ਹੋਜੇ, ਉਹ ਵੀ ਸਰਕਾਰ ਭਰਦੀ ਐ ।

ਬਚਨਾ :- ਬਿਲਕੁੱਲ, ਸੜਕ ਤੇ ਬਕਾਇਦਾ ਸੜਕ ਬਣਾਉਣ ਵਾਲੇ ਠੇਕੇਦਾਰ ਜਾਂ ਅਧਿਕਾਰੀ ਦਾ ਪਤਾ ਲਿਖਿਆ ਹੁੰਦਾ, ਸੜਕ ਦੀ ਮਿਆਦ ਲਿਖੀ ਹੁੰਦੀ ਪਰ ਉਥੇ ਇੱਕ ਗੱਲ ਹੋਰ ਵੀ ਮਾੜੀ ਐ ਜੇ ਤੁਸੀਂ ਸੜਕ ਤੇ ਮੂਤ ਕਰਦੇ ਫੜੇ ਗਏ ਤਾਂ ਸਿੱਧਾ ਸੌ ਡਾਲਰ ਜੁਰਮਾਨਾ ਹੁੰਦਾ ।

ਮੀਤਾ :- ਆਪਣੇ ਤਾਂ ਤਇਆ, ਸ਼ਹਿਰਾਂ 'ਚ ਬਥੇਰਾ ਲਿਖਿਆ ਹੁੰਦਾ ਬਈ ਦੇਖੋ ਕੁੱਤਾ ਮੂਤ ਰਿਹਾ ਹੈ ਜਾਂ ਗਧੇ ਕੇ ਪੂਤ ਇੱਥੇ ਨਾ ਮੂਤ, ਪਰ ਆਪਣੇ ਪੰਜਾਬੀ ਬੜੇ ਢੀਠ ਲੋਕ ਐ ਜਵਾਂ ਪ੍ਰਵਾਹ ਨੀ ਕਰਦੇ ।

ਜੈਬ :- ਚਲ ਕੁਛ ਵੀ ਐ, ਜਿਹੜੇ ਓਧਰਲੇ ਪੱਕੇ ਬਸ਼ਿੰਦੇ ਬਣਗੇ ਉਹਨਾਂ ਦਾ ਤਾਂ ਸੁਰਗ ਐ ਨਾ, ਇੱਥੇ ਦਿਨ ਰਾਤ ਆੜਤੀਆਂ ਦੇ ਕਰਜੇ ਦੀ ਚਿੰਤਾਂ ਟਿਕਣ ਨੀ ਦਿੰਦੀ ਓਧਰੋਂ ਨਰਮੇ ਦਾ ਬੁਰਾ ਹਾਲ, ਨਾਂ ਰਾਤ ਨੂੰ ਲੈਟ ਨਾਂ ਦਿਨੇ ਲੈਟ, ਝੋਨਾ ਤਾਂ ਸੁਕਿਆ ਪਿਆ, ਓਧਰ ਆਹਾ ਚਿੰਤਾਂ ਤਾਂ ਹੈਨੀ ।

ਬਚਨਾ :- ਇਹ ਥੋਡਾ ਵਹਿਮ ਐ ਬਈ ਓਧਰਲੇ ਸੌਖੇ ਵਸਦੇ ਆ ਦਿਨ ਰਾਤ ਮਸ਼ੀਨਾਂ ਆਂਗੂ ਕੰਮ ਕਰਨਾ ਪੈਂਦਾ ਜੇ ਪਤੀ ਦਿਨ ਦੀ ਸ਼ਿਫਟ ਦਾ ਕੰਮ ਕਰ ਰਿਹਾ ਤਾਂ ਪਤਨੀ ਰਾਤ ਦੀ ਸ਼ਿਫਟ 'ਚ । ਹਫਤਾ ਹਫਤਾ ਇੱਕ ਦੂਜੇ ਦਾ ਮੂੰਹ ਦੇਖਣਾ ਨਸੀਬ ਨੀ ਹੁੰਦਾ , ਫਿਰ ਵੀਕ



ਐਂਡ ਤੇ ਐਂ ਮਿਲਦੇ ਆ ਜਿਵੇਂ ਸਦੀਆਂ ਤੋਂ ਵਿਛੜੇ ਹੋਣ ਦਿਨ ਰਾਤ ਟੈਲੀਫੋਨ ਦੇ ਬਿੱਲ ਦੀ ਚਿੰਤਾਂ, ਮਕਾਨ ਦੀਆਂ ਕਿਸ਼ਤਾਂ ਦੀ ਚਿੰਤਾਂ, ਕਾਰ ਦਾ ਖਰਚਾ, ਬੱਚਿਆਂ ਦੀ ਪੜਾਈ ਦਾ ਫਿਕਰ, ਨੌਕਰੀ ਤੇ ਟਿਕੇ ਰਹਿਣ ਦੀ ਚਿੰਤਾਂ ਉਹਨਾਂ ਲਈ ਤਾਂ ਵੀਕ ਐਂਡ ਵਿਸਾਖੀ ਦੇ ਮੇਲੇ ਤੋਂ ਵੀ ਵੱਧ ਹੁੰਦਾ ਐ ।

ਮੀਤਾ :- ਤਾਇਆ ਜੇ ਬਾਹਰਲੇ ਮੁਲਕ 'ਚ ਐਨੀ ਤੰਗੀ ਐ ਲੋਕ ਫਿਰ ਕਿਓਂ ਕਮਲੇ ਹੋਏ ਫਿਰਦੇ ਆ ? ਤਰਲੋਕੇ ਕਾ ਬੰਸਾ ਕਿੰਨੇ ਮਿੰਨਤਾਂ ਤਰਲਿਆਂ ਨਾਲ ਓਥੇ ਪਹੁੰਚਿਆਂ । ਪਰ ਓਥੇ ਜਾ ਕੇ ਕਹਿੰਦੇ ਜਾਣ ਸਾਰ ਮੇਮ ਨਾਲ ਵਿਆਹ ਕਰਵਾ ਲਿਆ । ਹੁਣ ਉਹਨੇ ਚਿੱਠੀ ਪਾਈ ਸੀ ਬਈ ਉਹਨੂੰ ਹਰਾ ਕਾਟ ਮਿਲ ਗਿਆ ।

ਬਚਨਾ :- ਓ ਪੁੱਤਰਾ ਜਿਵੇਂ ਆਂਹਦੇ ਹੁੰਦੇ ਆ ਨਾ ਅਖੇ "ਈਸ ਬਗੋਲ ਤੇ ਕੁੱਝ ਨਾ ਫੋਲ " ਇਹ ਮੇਮਾਂ ਨਾਲ ਵਿਆਹ ਕਰਵਾਉਣੇ ਸਿਰਫ ਡਰਾਮੇ ਬਾਜੀਆਂ ਨੇ ਏਧਰਲੇ ਗੋਲੀਆਂ ਅਰਗੇ ਜੁਆਨ ਮੁੰਡੇ ਓਧਰ ਦੇ ਵਸਨੀਕ ਬਨਣ ਲਈ ਆਵਦੀਆਂ ਮਾਵਾਂ ਅਰਗੀਆਂ ਬੁੱਢੀਆਂ ਮੇਮਾਂ ਨਾਲ ਵਿਆਹ ਕਰਵਾਉਂਦੇ ਆ ਤੇ ਉਹ ਨਾਲੇ ਤਾਂ ਇਹਨਾਂ ਤੋਂ ਖਾਂਦੀਆਂ ਤੇ ਨਾਲੇ ਨੌਕਰਾਂ ਆਂਗੂ ਕੰਮ ਕਰਵਾਉਂਦੀਆਂ, ਤੇ ਜਿਹੜੇ ਮੁੰਡੇ ਜਾਂ ਕੁੜੀਆਂ ਓਧਰ ਅਨਫਿੱਟ ਹੁੰਦੇ ਆ ਐਧਰੋਂ ਵਿਆਹ ਕੇ ਓਧਰ ਲੈ ਜਾਂਦੇ ਆ, ਸਾਡੇ ਲੋਕ ਆਵਦੀਆਂ ਕੁੜੀਆਂ ਨੂੰ ਬਾਹਰ ਭੇਜਣ ਦੇ ਚਾਅ 'ਚ ਬੁਢਿਆਂ ਨਾਲ ਨਰੜ ਨਰੜ ਓਧਰ ਨੂੰ ਤੋਰੀ ਜਾਂਦੇ ਆ, ਤੇ ਬਾਅਦ 'ਚ ਐਹੋ ਜਿਹੇ ਅਣਜੋੜ ਵਿਆਹਾਂ ਦੀਆਂ ਸਤਾਈਆਂ ਓਧਰ ਫੁੱਟ ਪਾਥਾਂ ਜਾਂ ਪੱਬਾਂ 'ਚ ਦਰ ਦਰ ਭਟਕਦੀਆਂ ਫਿਰਦੀਆਂ ।

ਜੈਬ :-ਗੱਲ ਤਾਂ ਤੇਰੀ ਸੋਲੇ ਆਨੇ ਆ ਬਚਨ ਸਿਆਂ, ਪਰ ਹੁਣ ਬਾਹਰਲੇ ਮੁਲਕ 'ਚ ਮੁੰਡੇ ਕੁੜੀ ਨੂੰ ਭੇਜਣ ਦਾ ਕੋਈ ਸੌਖਾ ਢੰਗ ਵੀ ਤਾਂ ਹੈਨੀ , ਜੰਟਾ ਰਾਹੀਂ ਹੁਣ ਭੇਜਣ ਦਾ ਸਮਾਂ ਹੈਨੀ ।

ਮੀਤਾ :-ਤਾਇਆ, ਆਹਾ ਆਪਣੇ ਪੂਹਲੀ ਆਲੇ ਗਰਜੇ ਬਾਬੇ ਨੂੰ ਓਧਰਲੀਆਂ ਸੰਗਤਾਂ ਸਾਲ ਕੁ ਬਾਅਦ ਬੁਲਾਉਂਦੀਆਂ ਹੁੰਦੀਆਂ ਏਹਨੇ ਆਪਣੇ 'ਲਾਕੇ 'ਚ ਬਥੇਰੇ ਮੁੰਡੇ ਕੁੜੀਆਂ ਬਾਹਰ ਭੇਜੇ ਆ, ਵਧੀਆ ਬੁੱਲੇ ਲੁੱਟਦੇ ਆ ਅਗਲੇ ।

ਬਚਨਾ :- ਇਹ ਕੰਮ ਪਹਿਲਾਂ ਏਧਰਲੇ ਗਾਉਣ ਆਲੇ ਕਰਦੇ ਹੁੰਦੇ ਸੀ , ਇਧਰੋਂ ਸਾਜੀ ਮੁੰਡੇ ਕੁੜੀਆਂ ਲੈ ਜਾਣੇ ਤੇ ਓਧਰ ਛੱਡ ਆਉਣੇ ਤੇ ਹੁਣ ਇਹੀ ਕੰਮ ਸੰਤਾਂ ਬਾਬਿਆਂ ਨੇ ਫੜ ਲਿਆ । ਆਹਾ ਪਿੱਛੇ ਜਿਹੇ 'ਖਬਾਰ 'ਚ ਖਬਰ ਆਈ ਸੀ ਅਖੇ ਤਖਤ ਸ਼੍ਰੀ ਕੇਸਗੜ ਦਾ ਜੱਥੇਦਾਰ ਮਨਜੀਤ ਸਿੰਘ ਜਾਅਲੀ ਢੰਗ ਨਾਲ ਆਵਦੇ ਭਰਾ ਨੂੰ ਅਮਰੀਕਾ ਛੱਡ ਕੇ ਆਇਆ.....।

ਜੈਬ :-ਤੇਰੀ ਗੱਲ ਵਿੱਚੇ ਆ ਬਚਨ ਸਿਆਂ ਬਈ ਬਾਹਰਲੇ ਮੁਲਕ ਦੇ ਗੁਰਦੁਆਰੇ ! ਬਈ ਕਿਆਂ ਕਹਿਣੇ ਐਂ ਲਿਸ਼ ਲਿਸ਼ ਕਰਦੇ ਆ ਭਵਾਂ ਦੀ ਵਿੱਚਦੀ ਮੂੰਹ ਦੇਖ ਲਾ ਓਧਰੋ ਤਰਲੋਕੇ ਕੇ ਬੰਸੇ ਨੇ ਫੋਟੋਆਂ ਭੇਜੀਆਂ ਸੀ, ਜੀ ਕਰਦਾ ਵੇਖੀ ਜਾਈਏ, ਐਨਾ ਸੰਖ ਮਲ-ਮਲ ਚੜਾਇਆ ਬਈ ਬਹਿਜਾ ਬਹਿਜਾ ਕਰਾਈ ਪਈ ਆ ।

ਬਚਨਾ :- ਬਈ ਲੋਕ ਦਾਨ ਦਿੰਦੇ ਆ ਦਿਲ ਖੋਲ ਕੇ, ਭਲਾ ਦੀ ਤੂੰ ਗੁਰਦੁਆਰੇ ਨੂੰ ਸੋਨੇ 'ਚ ਮੜ੍ਹ ਦੇ ਪਰ ਜਿੰਨੇ ਓਧਰ ਗੁਰਦੁਆਰੇ ਸੋਹਣੇ ਆ ਓਨੇ ਓਧਰ ਸਕੂਲ ਵੀ ਸੋਹਣੇ ਆ । ਸਕੂਲ 'ਚ ਜਾ ਕੇ ਜੁਆਕਾਂ ਦਾ ਮਨ ਖੁਸ਼ੀ ਨਾਲ ਭਰ ਜਾਂਦਾ ਤੇ ਐਧਰ ਸਾਡੇ ਸਕੂਲਾਂ 'ਚ ਤਾਂ ਮੂਤਣ ਨੂੰ ਜੀ ਨੀ ਕਰਦਾ, ਓਧਰਲੀ ਪੜ੍ਹਾਈ ਤੇ ਐਧਰਲੀ ਪੜਾਈ ਦਾ ਜਮੀਨ ਅਸਮਾਨ ਦਾ ਫਰਕ ਐ ।

ਮੀਤਾ :- ਤਾਇਆ ਤੂੰ ਪਹਿਲਾਂ ਦੱਸ ਕੇ ਹਟਿਆਂ ਬਈ ਲੋਕੀ ਦਿਨ ਰਾਤ ਕੰਮਾਂ ਤੇ ਦਗੜ ਦਗੜ ਭੱਜੇ ਫਿਰਦੇ ਆ ਫਿਰ ਐਨੇ ਸੋਹਣੇ ਗੁਰਦੁਆਰਿਆਂ 'ਚ ਜਾਂਦਾ ਕੌਣ ਹੋਊ ।

ਬਚਨਾ :- ਇਸ ਕੰਮ ਲਈ ਲੋਕੀ ਟੈਮ ਕੱਢ ਈ ਲੈਂਦੇ ਆ ਭਲਾ ਦੀ ਉਹਨਾਂ ਨੂੰ ਓਵਰ ਟੈਮ ਨਾ ਕਰਨਾ ਪਵੇ ਨਾਲੇ ਓਧਰ ਆਹਾ ਚੇਲੇ ਚਮਟਿਆਂ ਵਾਲਿਆਂ ਦੀ ਵੀ ਕੋਈ ਘਾਟ ਨੀ ਬਥੇਰੀਆਂ ਹੇੜਾਂ ਫਿਰਦੀਆਂ ਓਧਰ ਜਿਹਨੂੰ ਹੋਰ ਕੋਈ ਕੰਮ ਨੀ ਮਿਲਦਾ ਉਹ ਇਹ ਬਿਜਨਸ ਸ਼ੁਰੂ ਕਰ ਲੈਂਦਾ ।

ਜੈਬ :- ਨਾ ਪੜ੍ਹੇ ਲਿਖੇ ਲੋਕ ਵੀ ਅਹੇ ਜਿਹੇ ਟੂਣੇ ਟਾਮਣ ਕਰ ਲੈਂਦੇ ਆ ?

ਬਚਨਾ :- ਲੈ ਉਹ ਕੀਹਦੀ ਨੌਂਹ ਧੀ ਨਾਲੋਂ ਘੱਟ ਐ, ਓਧਰ ਟੂਣਿਆ ਦਾ ਪੂਰਾ ਸਮਾਨ ਮਿਲਦਾ ਨੀ ਇਸ ਲਈ ਇੱਧਰੋਂ ਰੈਡੀਮੇਡ ਟੂਣੇ ਓਧਰ ਪਾਰਸਲ ਰਾਹੀਂ ਭੇਜੀ ਜਾਂਦੇ ਆ ।

ਮੀਤਾ :- ਬਈ ਸਾਧਾਂ ਦੀਆਂ ਤਾਂ ਫਿਰ "ਪੰਜੇ ਘਿਓ 'ਚ ਤੇ ਸਿਰ ਕੜਾਹੀ 'ਚ " ਆਲੀ ਗੱਲ ਐ ।

ਬਚਨਾ :- ਮੈਂ ਆਂਹਨਾ ਚੰਮ ਦੀਆਂ ਚਲਾਉਂਦੇ ਆ, ਆਹਾ ਆਪਣੇ ਕਪੂਰਥਲੇ ਦਾ ਇੱਕ ਕਹਿੰਦਾ ਕਹਾਉਂਦਾ ਸੰਤ ਓਥੇ ਵਿਨੀਪੈਗ (ਕਨੇਡਾ) 'ਚ ਰਾਤ ਨੂੰ ਨਸ਼ੇ 'ਚ ਧੁੱਤ ਹੋ ਕੇ ਕਿਸੇ ਵੇਸਵਾ ਦੇ ਕੋਠੇ ਤੇ ਚਲਾ ਗਿਆ ਤੇ ਉਥੇ ਜਾ ਕੇ ਹੋਟਲ ਵਾਲਿਆਂ ਨੂੰ ਖਰਮਸਤੀਆਂ ਕਰਕੇ ਦਿਖਾਉਣ ਲੱਗਾ, ਸਕਿੰਟਾਂ 'ਚ ਪੁਲਸ ਨੇ ਫੜ ਕੇ ਸੰਤਾਂ ਦੀ ਬਹਿਜਾ ਬਹਿਜਾ ਕਰਾਤੀ ।

ਜੈਬ :- ਓਏ , ਓਧਰ ਵੇਖੋ ਤੁਸੀਂ, ਜੀਤੋ ਮੈਂਬਰਨੀ ਕੀ ਬਣੀ ਆਉਂਦੀ ਐ, ਨਵੀਂ ਨਵੀਂ ਸਿੰਘਣੀ ਸਜੀ ਐ ਵਿਚਾਰੀ , ਇਹਦੇ ਤੋਂ ਤਾਂ ਢਾਕ ਤੇ ਕਿਰਪਾਨ ਈ ਸੂਤ ਨੀ ਆਉਂਦੀ । ਦੁਨੀਆਂ ਵੀ ਬੜੀ ਕੁੱਤੀ ਸ਼ੈਅ ਆ। ਹੁਣ 'ਕਾਲੀਆਂ ਦਾ ਰਾਜ ਐ ਤੇ ਹਰੇਕ ਈ ਨੀਲੀ ਬੰਨੀ ਫਿਰਦਾ । ਲੈ ਜੀਤੋ ਵੇਖ ਲੈ ਹਰ ਵਾਰ ਕਾਂਗਰਸ ਅੱਲੋਂ ਖੜਦੀ ਐ ਐਤਕੀਂ ਇਹ ਵੀ ਬਦਲਗੀ ।

ਜੀਤੋ :- ਕੀ ਹਾਲ ਐ ਭਾਈ ਗੁਰਮਖੋ ? ਸਭ ਚੜਦੀ ਕਲਾ 'ਚ ਐ ?

ਬਚਨਾ :- ਸਾਡਾ ਤਾਂ ਪਤਾ ਨੀ ਪਰ ਤੇਰੀ ਜਰੂਰ ਚੜਦੀ ਕਲਾ 'ਚ ਐ, ਤੂੰ ਤਾਂ ਮੈਂਬਰਨੀਏ ਜਨਮੋਂ ਖਾਲਸਾ ਲਗਦੀ ਐਂ, ਤੇਰੇ ਅਰਗੀਆਂ ਨਵੀਆਂ ਅਮਰੀਕਣ ਸਿੰਘਣੀਆਂ ਓਧਰ ਜੈਕਾਰਾ ਬੜਾ ਸੋਹਣਾ ਬਲਾਉਂਦੀਆਂ ।

ਮੀਤਾ :-ਤਾਈ, ਤਾਏ ਨੇ ਅੱਜ ਬਾਹਰਲੇ ਮੁਲਕ ਦੀਆਂ ਬੜੀਆਂ ਗੱਲਾਂ

ਸੁਣਾਈਆਂ ।

ਬਚਨਾ :- ਮੈਂਬਰਨੀਏ ਥੋੜੇ ਭਾਈਚਾਰੇ ਦਾ ਵੀ ਓਧਰ ਬੁਰਾ ਹਾਲ ਐ, ਕਮਾਈ ਖਾਤਰ ਲੋਕ ਆਵਦੇ ਆਵਦੇ ਗੁਰਦੁਆਰੇ ਬਣਾ ਲੈਂਦੇ ਆ। ਜੇ ਤਾਂ ਕੰਮ ਚੱਲ ਜੇ ਠੀਕ ਆ ਨਹੀਂ ਤਾਂ ਹੋਰ ਇਲਾਕੇ 'ਚ ਜਾ ਕੇ ਕੰਮ ਸ਼ੁਰੂ ਕਰ ਲੈਂਦੇ ਆ । ਗੁਰਦੁਆਰਿਆ ਦੇ ਕਬਜਿਆਂ ਲਈ ਬੜੀਆਂ ਲੜਾਈਆਂ ਹੁੰਦੀਆਂ, ਖੂਨ ਖਰਾਬਾ ਹੁੰਦਾ ਇਹੋ ਜਿਹੇ ਗੁਰਦੁਆਰਿਆਂ 'ਚ ਐਧਰੋਂ ਓਧਰੋਂ ਗਏ ਗਲਤ ਬੰਦੇ ਬੜੀ ਅਸਾਨੀ ਨਾਲ ਸ਼ਰਨ ਲੈਂਦੇ ਆ ।

ਜੀਤੋ :- ਮੈਂ ਨੀ ਮੰਨਦੀ ਇਹ ਸਭ ਕੋਰਾ ਝੂਠ ਐ, ਚਲਦੀ ਆਂ ਮੈਂ ਤਾਂ । ਐਵੇਂ ਵਿਹਲੇ ਬੈਠੇ ਯੱਕੜਾਂ ਮਾਰੀ ਜਾਂਦੇ ਆ । ਐਨਾ ਕੁਫਰ ਨਾ ਤੋਲਿਆ ਕਰ ਬਚਨਿਆ, ਜਾਨ ਦੇਣੀ ਆ ਆਖਰ ਇੱਕ ਦਿਨ ।

ਬਚਨਾ :- ਲੈ ਤੁਰਗੀ ਇਹ ਤਾਂ, ਸੱਚੀ ਗੱਲ ਸੁਨਣੀ ਬਹੁਤ ਔਖੀ ਐ। ਓਧਰਲੀ ਥੋਨੂੰ ਇੱਕ ਹੋਰ ਸਨਾਉਣਾ, ਇੱਕ ਦੇਸ਼ ਆ ਇੰਡੋਨੇਸ਼ੀਆ ਓਥੋਂ ਦੇ ਇੱਕ ਸਾਧੂ ਨੇ ਗੈਬੀ ਸ਼ਕਤੀ ਪ੍ਰਾਪਤ ਕਰਨ ਲਈ (72) ਬਹੱਤਰ ਔਰਤਾਂ ਦਾ ਕਤਲ ਕਰਤਾ ਪਰ ਸੱਚ ਤਾਂ ਇੱਕ ਦਿਨ ਸਾਹਮਣੇ ਆਉਣਾ ਈ ਸੀ । ਅਦਾਲਤ ਨੇ ਸਿੱਧਾ ਫਾਂਸੀ ਤੇ ਲਟਕਾ ਤਾ ।

ਜੈਬ :- ਐਨੀਆਂ ਬੁੜੀਆਂ ਦਾ ਕਤਲ ਕਰਤਾ ! ਅੰਗਰੇਜਣਾ ਦਾ ਤਾਂ ਆਂਹਦੇ ਡਮਾਕ ਈ ਬਹੁਤ ਤੇਜ ਹੁੰਦਾ ਫਿਰ ਉਹ ਕਿਵੇਂ ਸਾਧ ਦੇ ਪਲਾਂਜੇ 'ਚ ਆਗੀਆਂ ।

ਬਚਨਾ :- ਓਧਰਲੀ ਤੇਜ ਤਰਾਰ ਜਿੰਦਗੀ ਦੇ ਨਾਲ ਨਾਲ ਚੱਲਣਾ ਹਰ ਇੱਕ ਦੇ ਵੱਸ ਦੀ ਗੱਲ ਨੀ । ਮਾਨਸਿਕ ਸ਼ਾਂਤੀ ਲਈ ਬਥੇਰੇ ਗੋਰੇ ਗੋਰੀਆਂ ਓਹਦੇ ਕੋਲ ਆਉਂਦੇ ਸੀ । ਉਹ ਕੰਜਰ ਦਾ ਪੁੱਤ ਪ੍ਰਸ਼ਾਦ 'ਚ ਗਾਂਜਾ ਮਿਲਾ ਕੇ ਖਵਾਈ ਗਿਆ ਤੇ ਕਮਲੀਆਂ ਕਰਕੇ ਇੱਕ ਇੱਕ ਦਾ ਕੀਰਤਨ ਸੋਹਲਾ ਪੜੀ ਗਿਆ ।

ਮੀਤਾ :- ਤਾਇਆ ਦੂਰ ਕੀ ਜਾਣਾ ਅਹੇ ਜੀ ਲੁੱਟ ਖਸੁੱਟ ਤਾਂ ਆਪਣੇ ਪੰਜਾਬ 'ਚ ਵੀ ਐ, ਅੰਬਰਸਰ ਕਹਿੰਦੇ ਕਰੇ ਕਰਾਏ ਪਾਠ ਮਿਲ ਜਾਂਦੇ ਆ ।

ਜੈਬ :- ਹੈਂ ! ਕਰੇ ਕਰਾਏ, ਓਏ ਓਹ ਕਿਵੇਂ ?

ਮੀਤਾ :- ਉਥੇ ਜਿਹੜੇ ਲੋਕ ਸੁੱਖਣਾ ਦੇਣ ਜਾਂਦੇ ਆ ਕਈ ਆਰ ਉਹਨਾਂ ਕੋਲ ਪਾਠ ਸੁਨਣ ਦਾ ਟੈਮ ਨੀ ਹੁੰਦਾ ਤੇ ਪਾਠੀਆ ਨੇ ਪੰਜ ਸੱਤ ਪਾਠ ਅਡਵਾਂਸ ਕਰਕੇ ਰੱਖੇ ਹੁੰਦੇ ਆ ਬੱਸ ਪੈਸੇ ਦਿਉ ਤੇ ਤੁਹਾਡੇ ਨਾਂ ਦੀ ਅਰਦਾਸ ਕਰ ਦਿੰਦੇ ਆ । ਹੋਰ ਤਾਂ ਹੋਰ ਅੱਡ-ਅੱਡ ਰੇਟ ਵੀ ਐ ਪਾਠਾਂ ਦੇ ਜਿੰਨੇ ਆਲਾ ਪਾਠ ਤੁਸੀਂ ਚਾਹੁੰਨੇ ਓਂ ਓਨੇ ਆਲਾ ਕਰ ਦਿੰਦੇ ਆ ਜੇ ਤੁਸੀਂ ਤਾਜਾ ਪਾਠ ਕਰਾਉਣਾ ਤਾਂ ਵੀ ਤੁਸੀਂ ਉਹਨਾਂ ਨੂੰ ਟੈਮ ਦੇ ਦਿਓ ਤੁਸੀਂ ਬਜਾਰ ਜਾ ਆਓ ਥੋੜੇ ਆਉਦਿਆਂ ਨੂੰ ਪਾਠ ਕੀਤਾ ਪਿਆ ਹੋਊ ।

ਜੈਬ :- ਆਹ ਗੱਲ ਮੰਨਣ 'ਚ ਨੀ ਆਉਂਦੀ, ਆਹ ਤਾਂ ਜਵਾਂ ਈ ਹੱਦ ਹੋ ਗਈ ਯਾਰ ।

ਬਚਨਾ :- ਓ ਭਾਈ ਆਪਣੀ ਤਾਂ 'ਸੌ ਹੱਥ ਰੱਸਾ ਤੇ ਸਿਰੇ ਤੇ ਗੰਢ ' ਆਲੀ ਗੱਲ ਐ । ਬਈ ਬੰਦੇ ਨੂੰ ਉਂ ਚੰਗਾ ਬਨਣਾ ਚਾਹੀਦਾ ਤੇ ਚੰਗਾ ਬਨਣ ਲਈ ਕਿਸੇ ਮੰਦਰ, ਮਸਜਿਦ, ਗੁਰਦੁਆਰੇ ਜਾਣਾ ਜਰੂਰੀ ਨਹੀਂ । ਸਾਡੇ ਕੰਮ ਚੰਗੇ ਹੋਣੇ ਚਾਹੀਦੇ ਆ ।

ਜੈਬ :- ਬਈ ਵਾਹ ! ਆਹ ਤਾਂ ਕਮਾਲ ਹੋ ਗੀ, ਚੰਗਾ ਬਚਨ ਸਿਆਂ ਬੜੀਆਂ ਪੱਟੀਆਂ ਖੋਹਲੀਆਂ ਅੱਜ ਤਾਂ, ਤੂੰ ਚੰਗੀ ਰੌਣਕ ਲਾਈ ਅੱਜ।

ਮੀਤਾ :- ਚੰਗਾ ਵੀ ਤਾਇਆ ਚਲਦੇ ਆਂ ਹੁਣ, ਬਾਕੀ ਫਿਰ ਸੁਣਾਂਗੇ ਤੇਰੀਆਂ ਖਰੀਆਂ-ਖਰੀਆਂ ।

### ਗੀਤ ਜੁਗਨੀ

ਜੁਗਨੀ ਜਦੋਂ ਕਦੇ ਵੀ ਆਉਂਦੀ ਐ,
ਗੱਲਾਂ ਸੱਚੀਆਂ-ਸੱਚ ਸੁਣਾਉਂਦੀ ਐ,
ਲਾਈਲੱਗ ਲੋਕਾਂ ਨੂੰ ਸਮਝਾਉਂਦੀ ਐ,
ਓ ਵੀਰ ਮੇਰਿਆ ਜੁਗਨੀ.....
ਵੀਰ ਮੇਰਿਆ ਅੱਜ ਜੁਗਨੀ ਬੋਲੂਗੀ, ਅੱਜ ਭੇਦ ਸਾਧਾਂ ਦੇ ਖੋਲੂਗੀ।

ਹਰ ਥਾਂ ਉਤੇ ਫਿਰਨ ਪਖੰਡੀ ਭਗਵੇਂ ਪਾ ਕੇ ਬਾਣੇ,
ਚਾਰ ਕੁ ਵਿਹਲੜ ਨਾਲ ਰਲਾ ਕੇ ਕਰਨ ਇਕੱਠੇ ਦਾਣੇ,
ਦਿਨ ਦਿਹਾੜੇ ਫਿਰਦੇ ਲੋਕੋ ਹੋ ਜੋ ਸਿਆਣੇ,
ਓ ਵੀਰ ਮੇਰਿਆ ਜੁਗਨੀ......
ਵੀਰ ਮੇਰਿਆ ਜੁਗਨੀ ਹੱਸਦੀ ਐ, ਹੁਣ ਰਾਜ ਸੰਤਾਂ ਦੇ ਦੱਸਦੀ ਐ।

ਮੱਥੇ ਉਤੇ ਤਿਲਕ ਲਗਾਕੇ, ਹੱਥ ਦੀਆਂ ਦੇਖ ਲਕੀਰਾਂ,
ਖੋਲਕੇ ਪੱਤਰੀ ਟੇਵੇ ਲਾਉਂਦੇ ਦੱਸਦੇ ਐ ਤਕਦੀਰਾਂ,
ਭਰਮਾਂ ਵਿੱਚ ਸਾਨੂੰ ਪਾ ਕੇ ਖਾਂਦੇ ਐ ਖੀਰਾਂ,
ਓ ਵੀਰ ਮੇਰਿਆ ਜੁਗਨੀ........
ਵੀਰ ਮੇਰਿਆ ਜੁਗਨੀ ਖੀਰਾਂ ਦੀ ਇਹ ਝੂਠੀ ਖੇਡ ਲਕੀਰਾਂ ਦੀ।

ਧੂਣੀ ਦੇ ਵਿੱਚ ਗੱਡ ਕੇ ਚਿਮਟਾ, ਚੇਲੇ ਚੌਂਕੀ ਲਾਉਂਦੇ,
ਲਾ ਕੇ ਸੂਟੇ ਚਿਲਮਾਂ ਦੇ ਫਿਰ ਸਿਰ ਨੂੰ ਖੂਬ ਘੁੰਮਾਉਂਦੇ,
ਨਾਲ ਅੰਦਾਜੇ ਤੁੱਕੇ ਲਾਉਂਦੇ ਘਰੀਂ ਕਲੇਸ਼ ਵਧਾਉਂਦੇ,
ਓ ਵੀਰ ਮੇਰਿਆ ਜੁਗਨੀ .......
ਵੀਰ ਮੇਰਿਆ ਜੁਗਨੀ ਤੱਕਦੀ ਐ, ਚੇਲਿਆ ਦੇ ਪਰਦੇ ਚੱਕਦੀ ਐ।

ਅੱਜ ਦੀ ਤੈਨੂੰ ਡਾਢੀ ਚਿੰਤਾ, ਫਿਕਰ ਸਤਾਵੇ ਕੱਲ ਦਾ,
ਏਸੇ ਸਿਰ ਤੇ ਸੰਤਾਂ ਦਾ ਹੈ ਤੋਰੀ ਫੁਲਕਾ ਚੱਲਦਾ,
ਨਾਲ ਤਰਕ ਦੇ ਸਿੱਖ ਸੋਚਣਾ ਕਿਓਂ ਬੈਠਾ ਹੱਥ ਮਲਦਾ,
ਓ ਵੀਰ ਮੇਰਿਆ ਜੁਗਨੀ........
ਵੀਰ ਮੇਰਿਆ ਜੁਗਨੀ ਗਾਉਂਦੀ ਐ,
ਤੈਨੂੰ ਕੰਮ ਦੀ ਗੱਲ ਸਮਝਾਉਂਦੀ ਐ।

- ਖੁਸ਼ਵੰਤ ਬਰਗਾੜੀ



ਮਨੋਵਿਗਿਆਨ :

# ਮਨੋਰੋਗ ਕੀ ਹਨ

- ਆਸ਼ਾ ਰਾਣੀ ਵੋਹਰਾ

ਉਂਞ ਦੇਖਿਆਂ ਜਾਏ ਤਾਂ ਕੋਈ ਵੀ ਵਿਅਕਤੀ ਪੂਰੀ ਤਰ੍ਹਾਂ ਤੰਦਰੁਸਤ ਨਹੀਂ ਹੁੰਦਾ। ਰੋਜਾਨਾ ਜਿੰਦਗੀ ਦੀਆਂ ਔਕੜਾਂ, ਉਤਾਰ-ਚੜਾਅ ਵਿੱਚ ਸਾਰਿਆਂ ਨੂੰ ਕਦੇ ਨਿਰਾਸ਼ਾ, ਚਿੰਤਾ, ਕਦੇ ਡਰ, ਬੇਚੈਨੀ-ਘਬਰਾਹਟ, ਕਦੇ ਵਾਧੂ ਉਤਸਾਹ, ਕਦੇ ਉਪਰਾਮਤਾ ਆਦਿ ਸਥਿਤੀਆਂ ਵਿੱਚੋਂ ਲੰਘਣਾ ਪੈਂਦਾ ਹੈ। ਇਹ ਸਾਰੇ ਵਿਅਕਤੀ ਮਾਨਸਿਕ ਰੋਗੀ ਨਹੀਂ ਮੰਨੇ ਜਾਂਦੇ, ਸਗੋਂ ਮਨੁੱਖੀ ਮਨ ਉਤੇ ਅਜਿਹੇ ਅਸਰ ਨਾ ਹੋਣਾ ਉਸ ਦੀ ਤੰਦਰੁਸਤੀ ਦੀ ਨਿਸਾਨੀ ਨਹੀਂ ਸਮਝੀ ਜਾਏਗੀ। ਪਰ ਦੇਖਣਾ ਪਏਗਾ ਕਿ ਕਿਸੇ ਵਿਅਕਤੀ ਦੀ ਪ੍ਰਤੀਕਿਰਿਆ ਆਮ ਨਾਲੋਂ ਕਿੰਨੀ ਹੋਰ ਤਰ੍ਹਾਂ ਦੀ ਅਤੇ ਵੱਖਰੀ ਹੈ।

ਨਿਰਾਸ਼ਾ ਦਾ ਜਨਮ ਮਾਮੂਲੀ ਕਾਰਨਾਂ ਕਰਕੇ ਹੋਵੇ ਜਾਂ ਗੰਭੀਰ ਕਾਰਨਾਂ ਕਰਕੇ, ਜੇ ਇੱਕ ਆਮ ਮਿਆਦ ਦੇ ਪਿਛੋਂ ਉਹ ਘੱਟ ਨਾ ਹੋਵੇ, ਲੰਮੇ ਸਮੇਂ ਤੱਕ ਰਹਿ ਕੇ ਨਿਰਾਸ਼ਤਾ ਵਿੱਚ ਬਦਲ ਜਾਵੇ ਤਾਂ ਯਕੀਨੀ ਤੌਰ ਤੇ ਇਹ ਗੈਰ ਕੁਦਰਤੀ ਲੱਛਣ ਨਿਰਾਸ਼ਤਾ ਦਾ ਮਨੋਰੋਗ ਅਖਵਾਏਗਾ, ਜਿਸ ਨੂੰ ਅਣਡਿੱਠ ਨਹੀਂ ਕੀਤਾ ਜਾਣਾ ਚਾਹੀਦਾ। ਇਸੇ ਤਰ੍ਹਾਂ ਚਿੰਤਾ ਵੀ ਸੁਭਾਵਕ ਹੈ। ਇੱਕ ਸੀਮਾ ਦੇ ਅੰਦਰ ਚਿੰਤਾ ਮਨੁੱਖ ਲਈ ਲਾਭਕਾਰੀ ਵੀ ਹੁੰਦੀ ਹੈ, ਕਿਉਂਕਿ ਇਸ ਤੋਂ ਪਹਿਲਾਂ ਸਾਵਧਾਨੀ ਹੁਸਿਆਰੀ ਵਰਤ ਕੇ ਭਵਿਖੱ ਦਾ ਹਾਣ-ਲਾਭ ਨੂੰ ਮਿਥਿਆ ਜਾ ਸਕਦਾ ਹੈ। ਪਰ ਚਿੰਤਾ ਦਾ ਕਾਰਨ ਮਾਮੂਲੀ ਹੋਵੇ, ਉਦੋਂ ਵੀ ਉਸਦੀ ਪ੍ਰਤੀਕਿਰਿਆ ਆਮ ਨਾਲੋਂ ਵਧੇਰੇ ਹੋਵੇ ਜਾਂ ਉਹ ਕਾਫੀ ਦੇਰ ਤੱਕ ਜਾਰੀ ਰਹੇ ਅਤੇ ਉਸਦੇ ਜਿਸਮ ਉਤੇ, ਵਿਅਕਤੀ ਦੀ ਗਤੀਸ਼ੀਲਤਾ ਉਤੇ ਉਲਟ ਅਸਰ ਪਾਏ ਤਾਂ ਉਸਨੂੰ ਕੁਦਰਤੀ ਚਿੰਤਾਂ ਨਾਲੋਂ ਵੱਖਰਾ ਮੰਨਣਾ ਪਏਗਾ। ਇਹ ਗੈਰ ਕੁਦਰਤੀ ਚਿੰਤਾਂ ਰੋਗੀ ਮਨ ਦੀ ਭੈੜੀ ਚਿੰਤਾਂ ਅਖਵਾਉਂਦੀ ਹੈ, ਜਿਸ ਦੀ ਸਮੇਂ ਸਿਰ ਚਕਿਤਸਾ ਜਰੂਰੀ ਹੈ। ਕੋਈ ਭਰਮ ਮਨ ਵਿੱਚ ਘੜੀ ਮੁੜੀ ਪੈਦਾ ਹੋਵੇ।... ਕਿਸੇ ਗੱਲ ਦਾ ਡਰ ਗੈਰ-ਕੁਦਰਤੀ ਢੰਗ ਨਾਲ ਮਨ ਵਿੱਚ ਬੈਠ ਜਾਏ।....ਆਮ ਕਮਜੋਰੀ ਥਕਾਵਟ ਤੋਂ ਹਟਕੇ ਹਰ ਸਮੇਂ ਵਾਧੂ ਥਕਾਵਟ ਜਾਂ ਕਮਜੋਰੀ ਮਹਿਸੂਸ ਹੋਵੇ।....ਕੋਈ ਦੁਖੀ ਜਾਂ ਅਣਡਿੱਠ ਵਿਅਕਤੀ ਦੂਜਿਆਂ ਦਾ ਧਿਆਨ ਖਿੱਚਣ ਲਈ ਜਾਂ ਉਹਨਾਂ ਦੀ ਹਮਦਰਦੀ ਲੈਣ ਲਈ ਅਚੇਤਨ ਤੌਰ ਤੇ ਕੁੱਝ ਗੈਰ ਕੁਦਰਤੀ ਲੱਛਣਾ ਦਾ ਸ਼ਿਕਾਰ ਹੋ ਜਾਏ।....ਹਰ ਵੇਲੇ ਬੇਚੈਨੀ, ਘਬਰਾਹਟ ਮਹਿਸੂਸ ਕਰਦਿਆਂ ਨੀਂਦ ਨਾ ਆਉਣੀ, ਭੁੱਖ ਨਾ ਲੱਗਣੀ ਅਤੇ ਜਿੰਦਗੀ ਪ੍ਰਤੀ ਨਿਰਾਸ਼ ਹੋ ਜਾਣਾ।...ਬਿਨ੍ਹਾਂ ਵਜ੍ਹਾ ਕਿਸੇ ਸ਼ੱਕ ਨੂੰ ਪਾਲੀ ਰੱਖਣਾ। ਤਾਂ ਇਹ ਸਾਰੇ ਲੱਛ ਆਮ ਵਿਅਕਤੀ ਦੇ ਨਹੀਂ ਹੋ ਸਕਦੇ। ਅਜਿਹੇ ਮਨੋਰੋਗੀਆਂ ਉਤੇ ਸਮੇਂ ਸਿਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ. ਤਾਂ ਕਿ ਉਸਦੇ ਰੋਗ ਦੀਆਂ ਸਥਿਤੀਆਂ, ਇਲਾਜ ਲਈ ਔਖੀਆਂ ਨਾ ਹੋ ਜਾਣ, ਰੋਗੀ ਆਤਮ ਹੱਤਿਆਂ ਵੱਲ ਪਰਵਿਰਤ ਨਾ ਹੋ ਜਾਏ ਅਤੇ ਉਹ ਆਪਣੀ ਪ੍ਰੇਸ਼ਾਨੀ ਵਧਾ ਕੇ ਆਪਣੇ ਪਰਿਵਾਰਕ ਅਤੇ ਸਮਾਜਿਕ ਆਲੇ ਦੁਆਲੇ ਲਈ ਖਤਰੇ ਦਾ ਕਾਰਨ ਨਾ ਬਣ ਜਾਏ।

ਉਂਞ ਮਾਨਸਿਕ ਰੋਗ ਮਾਨਵ-ਜਾਤ ਜਾਂ ਉਸ ਦੀ ਸੱਭਿਅਤਾ ਦੇ ਉਦੈ ਦੇ ਨਾਲ ਹੀ ਕਿਸੇ ਨਾ ਕਿਸੇ ਰੂਪ ਵਿੱਚ ਰਹੇ ਹਨ-ਸੱਭਿਅਤਾ ਤੋਂ ਕੋਹਾਂ ਦੂਰ ਸਿੱਧੇ ਸਰਲ ਆਦਿ ਵਾਸੀ ਵੀ ਇਨ੍ਹਾਂ ਤੋਂ ਬਚੇ ਨਹੀਂ। ਭਾਵੇਂ ਉਨ੍ਹਾਂ ਦੇ ਇਲਾਜ ਦੇ ਤਰੀਕੇ ਟੂਣੇ ਟੋਟਕੇ ਤੱਕ ਸੀਮਤ ਰਹੇ ਹੋਣ। ਪਰ ਭੌਤਿਕ ਉਨਤੀ ਦੇ ਨਾਲ ਨਾਲ, ਸਰਲ ਸਮਾਜ ਤੋਂ ਜਟਿਲ ਸਮਾਜ ਵੱਲ ਵਧਦਿਆਂ ਹੋਇਆਂ, ਮਾਨਸਿਕ ਰੋਗਾਂ ਦੀ ਦਰ ਵੀ ਉਸੇ ਅਨੁਪਾਤ ਵਿੱਚ ਵਧਦੀ ਗਈ ਹੈ। ਭਾਰਤ ਅਜੇ ਨਵ-ਵਿਕਸਤ ਦੇਸ਼ ਹੈ। ਇਸ ਲਈ ਇੱਥੇ ਮਾਨਸਿਕ ਸਮੱਸਿਆਂਵਾਂ ਉਨਤ ਮੰਨੇ ਜਾਣ ਵਾਲੇ ਦੇਸ਼ਾਂ ਨਾਲੋਂ ਅਜੇ ਵੀ ਘੱਟ ਹੋਣਗੀਆਂ।ਪਰ ਇੱਧਰ ਕੁੱਝ ਸਾਲਾਂ ਤੋਂ ਜਿਵੇਂ-ਜਿਵੇਂਅਸੀਂ ਵੀ ਪੱਛਮੀ ਕੀਮਤਾਂ ਤੋਂ ਪ੍ਰਭਾਵਤ, ਭੌਤਿਕ ਤਰੱਕੀਆਂ ਜੀਵਨ ਪੱਧਰ ਦੀ ਮੁਕਾਬਲੇਬਾਜੀ ਦੀ ਅੰਨੀ ਦੌੜ ਵਿੱਚ ਸ਼ਾਮਲ ਹੋ, 'ਸ਼ਾਰਟਕੱਟ ' ਰਾਹੀਂ ਸਾਧਨਾਂ ਦੀ ਪ੍ਰਾਪਤੀ ਵਿੱਚ, ਸਾਧਕ ਦੀ ਪਵਿਤਰਤਾ ਨੂੰ ਭੁੱਲਦੇ ਗਏ, ਸਾਡੇ ਇੱਥੇ ਵੀ ਸਮਾਜਿਕ ਪਤਨ ਦੀ ਪ੍ਰਕਿਰਿਆ ਦਿਨੋਂ ਦਿਨ ਤਿੱਖੀ ਹੁੰਦੀ ਗਈ ਹੈ। ਇਸੇ ਅਨੁਪਾਤ ਵਿੱਚ ਸਾਡੇ ਇੱਥੇ ਮਾਨਸਿਕ ਰੋਗਾਂ ਅਤੇ ਮਾਨਸਿਕ ਰੋਗੀਆਂ ਦੀ ਗਿਣਤੀ ਵਧਦੀ ਜਾ ਰਹੀ ਹੈ। ਪਰ ਭਾਰਤ ਵਿੱਚ ਨਾ ਤੇ ਅਜੇ ਚਿਕਿਤਸਾ ਦੇ ਸਾਧਨ ਇਸ ਅਨੁਪਾਤ ਨਾਲ ਵਧੇ ਹਨ, ਨਾ ਮਨੋਚਕਿਤਸਾ ਲਈ ਲੋਕਾਂ ਦੀ ਮਾਨਸਿਕਤਾ ਹੀ ਤਿਆਰ ਕੀਤੀ ਜਾ ਰਹੀ ਹੈ। ਆਮ ਤੌਰ ਤੇ ਸਾਡੇ ਇੱਥੇ ਮਾਨਸਿਕ ਚਕਿਤਸਿਕ ਕੋਲ ਸਲਾਹ ਮਸ਼ਵਰੇ ਲਈ ਜਾਣ ਵਾਲੇ ਰੋਗੀ ਨੂੰ ਪਾਗਲ ਕਰਾਰ ਦੇ ਦਿੱਤਾ ਜਾਂਦਾ ਹੈ। ਘਰ ਵਾਲਿਆਂ ਦਾ ਰਵੱਈਆ ਵੀ ਉਸਦੇ ਅਨੁਕੂਲ ਨਹੀਂ ਹੁੰਦਾ, ਜਿਸ ਨਾਲ ਰੋਗ ਠੀਕ ਹੋਣ ਦੀ ਥਾਂ ਵੱਧਦਾ ਰਹਿੰਦਾ ਹੈ ਅਤੇ ਮਾਨਸਿਕ ਚਕਿਤਸਿਕ ਕੋਲ ਉਹ ਉਦੋਂ ਲਿਆਂਦਾ ਜਾਂਦਾ ਹੈ, ਜਦੋਂ ਉਹ ਕਠਿਨ ਹਾਲਤ ਵਿੱਚ ਪੁੱਜ ਜਾਂਦਾ ਹੈ।ਇਸ ਲਈ ਮਨੋਚਕਿਸਤਾ ਦੇ ਸਾਧਨ ਵਧਾਏ ਜਾਣ ਨਾਲੋਂ ਵੀ ਪਹਿਲਾਂ ਜਰੂਰੀ ਹੈ, ਲੋਕਾਂ ਨੂੰ ਇਸ ਸੰਬੰਧ ਵਿੱਚ ਜਾਣਕਾਰੀ ਦੇਣਾ ਕਿ ਹਰ ਮਾਨਸਿਕ ਸਮੱਸਿਆ ਗੰਭੀਰ ਮਨੋਰੋਗ ਨਹੀਂ ਹੁੰਦੀ, ਹਰ ਮਾਨਸਕਿ ਰੋਗੀ ਪਾਗਲ ਨਹੀਂ ਹੁੰਦਾ ਅਤੇ ਜਿਹੜਾ ਵੀ ਮਨੋਰੋਗ ਹੋਵੇ, ਉਸ ਦਾ ਇਲਾਜ ਸਮੇਂ ਸਿਰ ਹੀ ਜਰੂਰੀ ਹੈ। ਉਸ ਪ੍ਰਤੀ ਘਰ ਵਾਲਿਆਂ ਦੇ ਦ੍ਰਿਸ਼ਟੀ ਕੋਣ ਵਿੱਚ ਵੀ ਸੁਧਾਰ ਹੋਣਾ ਜਰੂਰੀ ਹੈ।

## ਮਨ - ਸਰੀਰ ਇੱਕੋ ਹਨ

ਅੱਜ ਮਾਹਿਰਤਾ ਦਾ ਯੁੱਗ ਹੈ। ਖਾਸ ਤੌਰ ਤੇ 'ਐਲੋਪੈਥੀ ਸਿਸਟਮ ' ਨਾਲ ਸਰੀਰ ਦੇ ਹਰ ਅੰਗ ਨਾਲ ਸੰਬੰਧਤ ਰੋਗ ਦੇ ਮਾਹਰ ਵੱਖਰੇ ਹੁੰਦੇ ਹਨ। ਪਰ ਸਾਡੇ ਪ੍ਰਾਚੀਨ ਆਯੁਰਵੇਦਚਾਰੀਆਂ ਨੇ ਰੋਗੀ ਸਰੀਰ ਮਨ ਨੂੰ ਕਦੇ ਵੱਖਰਾ ਨਹੀਂ ਮੰਨਿਆ। ਕਿਸੇ ਵੀ ਰੋਗ ਵਿੱਚ ਉਹਨਾ ਨੇ ਰੋਗੀ ਦੀ ਮਾਨਸਿਕ ਸਥਿਤੀ ਸਮਝਣ ਸੰਭਾਲਣ ਉਤੇ ਵੀ ਜੋਰ ਦਿੱਤਾ। ਜਿਸਮ ਅਤੇ ਮਨ ਇੱਕ ਦੂਜੇ ਉਤੇ ਨਿਰਭਰ ਤਾਂ ਹਨ ਹੀ, ਹਮੇਸ਼ਾਂ

ਸਾਂਝੀ ਇਕਾਈ ਦੇ ਤੌਰ ਤੇ ਵੀ ਕੰਮ ਕਰਦੇ ਹਨ। ਇਸ ਲਈ ਸਰੀਰ ਰੋਗੀ ਹੋਣ ਤੇ ਮਨ ਵੀ ਰੋਗੀ ਹੋ ਜਾਂਦਾ ਹੈ ਅਤੇ ਮਨ ਦੇ ਰੋਗੀ ਹੋਣ ਤੇ ਸਰੀਰ ਵੀ ਸਵਸਥ ਨਹੀਂ ਰਹਿ ਸਕਦਾ।

ਕੁੱਝ ਬੀਮਾਰੀਆਂ ਜਾਹਰਾ ਤੌਰ ਤੇ ਜਿਸਮਾਨੀ ਹੁੰਦੀਆਂ ਹਨ - ਮਾਮੂਲੀ ਜ਼ੁਕਾਮ, ਬੁਖਾਰ ਤੋਂ ਲੈ ਕੇ ਟੀ,ਬੀ. ਕੈਂਸਰ ਤੱਕ। ਪਰ ਮਾਮੂਲੀ ਜ਼ੁਕਾਮ ਵਿੱਚ ਸਰੀਰ ਵਿੱਚ ਜਦੋਂ ਟੁੱਟ ਭੱਜ ਅਤੇ ਸਿਰ ਭਾਰਾ ਭਾਰਾ ਮਹਿਸੂਸ ਹੁੰਦਾ ਹੈ ਤਾਂ ਕੀ ਕਿਸੇ ਕੰਮ ਵਿੱਚ ਮਨ ਲੱਗਦਾ ਹੈ ? ਫਿਰ ਰੋਗੀ ਜੇ ਕੋਈ ਦੁਰਘਟਨਾਂ ਵਿੱਚ ਟੁੱਟੀ ਹੱਡੀ ਲੈ ਕੇ, ਲੱਤ ਜਾਂ ਬਾਂਹ ਉਤੇ ਪਲੱਸਤਰ ਚੜਵਾ ਕੇ ਆਪਣੀ ਦੈਨਿਕ ਗਤੀਸ਼ੀਲਤਾ ਨਾਲੋਂ ਵੱਖਰਾ ਹੋ ਜਾਂਦਾ ਹੈ ਜਾਂ ਲੰਮੀ ਬੀਮਾਰੀ ਜਾਂ ਕਿਸੇ ਵੱਡੇ ਅਪਰੇਸ਼ਨ ਲਈ ਹਸਪਤਾਲ ਵਿੱਚ ਭਰਤੀ ਹੁੰਦਾ ਹੈ ਤਾਂ ਸਵਾਲ ਉਸਦੀ ਲੰਮੀ ਜਾਂ ਗੰਭੀਰ ਬੀਮਾਰੀ ਜਾਂ ਚੀਰ ਫਾੜ ਦਾ ਹੀ ਨਹੀਂ ਹੁੰਦਾ।ਇਸ ਸਾਰੇ ਕੁੱਝ ਦੇ ਨਾਲ ਦਫਤਰ ਤੋਂ ਛੁੱਟੀਆਂ ਲੈਣ, ਤਨਖਾਹ ਕਟਵਾਉਣ, ਕਾਰੋਬਾਰ ਜਾਂ ਕੰਮ ਧੰਦੇ ਦਾ ਨੁਕਸਾਨ ਸਹਿਣ, ਇਲਾਜ ਉਤੇ ਕਾਫੀ ਖਰਚ ਹੋਣ, ਘਰ ਦਾ ਬਜਟ ਵਿਗੜਨ ਆਦਿ ਦੇ ਵੀ ਫਿਕਰ ਹੁੰਦੇ ਹਨ।ਇਨ੍ਹਾਂ ਫਿਕਰਾਂ ਕਰਕੇ ਪੈਦਾ ਹੋਈ ਪ੍ਰੇਸ਼ਾਨੀ ਅਤੇ ਘਰ ਵਾਲਿਆਂ ਦੀ ਸੇਵਾ ਜਾਂ ਭੱਜ ਦੌੜ ਦੀ ਪ੍ਰੇਸ਼ਾਨੀ ਅਤੇ ਚਿੰਤਾਂ ਵੀ ਆ ਜੁੜਦੀ ਹੈ। ਇੱਥੋਂ ਤੱਕ ਕਿ ਇੱਕ ਮਾਂ ਜੇ ਬੀਮਾਰ ਨਾ ਹੋ ਕੇ ਸਿਰਫ ਪ੍ਰਸੂਤ ਲਈ ਵੀ ਕੁਝ ਦਿਨ ਹਸਪਤਾਲਵਿੱਚ ਜਾਂ ਘਰ ਵਿੱਚ ਪੈਂਦੀ ਹੈ ਤਾਂ ਉਸ ਦਾ ਦਿਮਾਗ ਘਰ ਦੀਆਂ, ਬੱਚਿਆਂ ਦੀਆਂ ਚਿੰਤਾਵਾਂ ਤੋਂ ਮੁਕਤ ਨਹੀਂ ਰਹਿ ਸਕਦਾ।

ਇਸ ਲਈ ਮਾਨਸਿਕ ਰੋਗ ਅਤੇ ਸਰੀਰਕ ਰੋਗ ਦੀ ਵੰਡ ਕੁਦਰਤੀ ਨਹੀਂ ਬਣਾਉਟੀ ਹੈ।ਇਹ ਵੰਡ ਸਿਰਫ ਅਸੀਂ ਸਹੂਲਤ ਲਈ ਕਰ ਲੈਂਦੇ ਹਾਂ ਕਿ ਜਿਆਦਾ ਲੱਛਣ ਕਿਸ ਦੇ ਹਨ - ਸਰੀਰਕ ਰੋਗ ਦੇ ਜਾਂ ਮਾਨਸਿਕ ਰੋਗ ਦੇ ? ਇਸ ਲਈ ਸਵਾਲ ਸਰੀਰਕ ਜਾਂ ਮਾਨਸਿਕ ਰੋਗ ਨਹੀਂ ਹੁੰਦਾ, ਸਗੋਂ ਮਾਨਸਿਕ ਅਤੇ ਸਰੀਰਕ ਰੋਗ ਦਾ ਹੁੰਦਾ ਹੈ ਕਿਉਂਕਿ ਹਰ ਸਰੀਰਕ ਰੋਗ ਵਿੱਚ ਮਾਨਸਿਕ ਰੋਗ ਦੇ ਵੀ ਲੱਛਣ (ਘੱਟ ਜਾਂ ਵੱਧ) ਪ੍ਰਗਟ ਹੁੰਦੇ ਹਨ ਅਤੇ ਹਰ ਮਾਨਸਿਕ ਰੋਗ ਵਿੱਚ ਸਰੀਰਕ ਲੱਛਣ ਵੀ ਵਿਦਮਾਨ ਰਹਿੰਦੇ ਹਨ, ਜੋ ਇੱਕ ਮਿਆਦ ਪਿੱਛੋਂ ਮਨੋ ਸਰੀਰਕ ਜਾਂ 'ਸਾਈਕੋਸੋਮੈਟਿਕ ' ਰੋਗਾਂ ਵਿੱਚ ਤਬਦੀਲ ਹੋ ਜਾਂਦੇ ਹਨ।

ਕੁੱਝ ਪਿਤਾ ਪੁਰਖੀ ਅਤੇ ਜਮਾਂਦਰੂ ਰੋਗਾਂ ਜਿਵੇਂ ਮਾਨਸਿਕ ਰੁਕਾਵਟ (ਮੈਂਟਲ ਰਿਟਾਰਡੇਸ਼ਨ) ਅਤੇ ਅਪਰਾਧੀ ਪ੍ਰਵਿਰਤੀ ਵਾਲੇ ਵਿਅਕਤੀ (ਸਾਈਕੋਪੈਥ)ਨੂੰ ਛੱਡ ਕੇ, ਬਾਕੀ ਮਾਨਸਿਕ ਰੋਗਾਂ ਦੀਆਂ ਘੱਟ ਵੱਧ ਇਹੀ ਸਥਿਤੀਆਂ ਹੁੰਦੀਆਂ ਹਨ, ਜਿਨ੍ਹਾਂ ਲਈ ਵਿਅਕਤੀ ਦੀ ਬਜਾਇ ਆਲਾ ਦੁਆਲਾ ਜਿਸ ਵਿੱਚ ਉਸਦਾ ਪਾਲਣ ਪੋਸ਼ਣ ਜਾਂ ਵਿਅਕਤੀਤਵ ਵਿਕਾਸ ਹੋਇਆ, ਹੀ ਵਧੇਰੇ ਦੋਸ਼ੀ ਹੁੰਦਾ ਹੈ। ਫਿਰ ਵੀ ਨਵੇਂ ਅਧਿਅਨਾਂ ਨਾਲ ਪੁਰਾਣੀਆਂ ਧਾਰਨਾਵਾਂ ਬਦਲਦੀਆਂ ਜਾ ਰਹੀਆਂ ਹਨ। 'ਜੀਨਸ ' - ਅਧਾਰਤ ਬਹੁਤ ਸਾਰੀਆਂ ਬੀਮਾਰੀਆਂ ਦਾ ਪਹਿਲਾਂ ਪਤਾ ਹੀ ਨਹੀਂ ਸੀ। ਹੁਣ ਇਹ ਮੰਨਿਆਂ ਜਾਂਦਾ ਹੈ ਕਿ ਆਲੇ ਦੁਆਲੇ ਅਤੇ ਵਾਤਾਵਰਨ ਵਿੱਚ ਜਨਮੇ ਕਾਰਨ ਵੀ ਉਦੋਂ ਹੀ ਜਿਅਦਾ ਪ੍ਰਭਾਵੀ ਹੁੰਦੇ ਹਨ, ਜਦੋਂ ਕਿ ਕਿਸੇ ਵਿਅਕਤੀ ਦੇ 'ਜੀਨਸ ' ਵਿੱਚ ਪਹਿਲਾਂ ਤੋਂ ਉਹੋ ਜਿਹੀ ਖਰਾਬੀ ਕੁੱਝ ਮਾਤਰਾ ਵਿੱਚ ਹਾਜਰ ਹੋਵੇ।

ਦਿਮਾਗ ਦਾ 'ਇਨਫੈਕਸ਼ਨ ' ਮਾਦਕ ਦਵਾਈਆਂ ਜਾਂ ਨਸ਼ਾਖੋਰੀ ਦਾ ਦਿਮਾਗ ਉਤੇ ਘਾਤਕ ਅਸਰ, ਆਤਸ਼ਕ ਵਰਗੇ ਸੈਕਸ ਰੋਗ, ਕਿਸੇ ਵਜ੍ਹਾ ਨਾਲ ਦਿਮਾਗ ਵਿੱਚ ਖੂਨ ਦਾ ਦੌਰਾ ਘੱਟ ਹੋਣਾ ਆਦਿ ਤੀਜੇ ਤਰ੍ਹਾਂ ਦੇ ਕਾਰਨ ਹਨ, ਜਿਨ੍ਹਾਂ ਤੇ ਮਨੋਰੋਗ ਦੇ ਲੱਛਣ ਪ੍ਰਗਟ ਹੁੰਦੇ ਹਨ। ਅਜਿਹੀ ਸਥਿਤੀ ਵਿੱਚ ਤਾਂ ਹੋਰ ਵੀ ਇਲਾਜ ਦੀ ਛੇਤੀ ਲੋੜ ਹੁੰਦੀ ਹੈ ਕਿ ਰੋਗ ਦੇ ਗੰਭੀਰ ਹੋਣ ਤੋਂ ਪਹਿਲਾਂ ਹੀ ਉਸ ਉਤੇ ਕਾਬੂ ਪਾਇਆ ਜਾ ਸਕੇ।

**ਮਨੋਰੋਗ ਦੀਆਂ ਕਿਸਮਾਂ**

ਇਸ ਤਰ੍ਹਾਂ ਅਸੀਂ ਇਹਨਾਂ ਮਾਨਸਕਿ ਰੋਗਾਂ ਨੂੰ ਪੰਜ ਬੀਮਾਰੀਆਂ ਵਿੱਚ ਵੰਡ ਸਕਦੇ ਹਾਂ :-

1. ਨਿਓਰੋਸਿਸ (ਗੰਭੀਰ ਮਾਨਸਿਕ ਦ੍ਰਿਸਟੀਕੋਣ ਤੋਂ ਆਇਆ ਭਾਵਨਾਤਮਕ ਅਸਾਵਾਂਪਨ) 2. ਸਾਈਕੋਸਸ (ਗੰਭੀਰ ਭਾਵਾਤਮਕ ਅਸਾਵਾਂਪਨ ਜਾਂ ਪਾਗਲ ਪਨ ਦੀਆਂ ਬੀਮਾਰੀਆਂ) 3. ਸਾਈਕੋਸੋਮੈਟਿਕ (ਮਨੋ ਸਰੀਰਕ ਬੀਮਾਰੀਆਂ) 4. ਮੈਂਟਲ ਰਿਟਾਰਡਿਡ ਵਿਅਕਤੀ(ਕਾਰਨ ਵਸ ਅਤੇ ਜਮਾਂਦਰੂ ਮਾਨਸਕਿ ਰੁਕਾਵਟ ਦੇ ਸ਼ਿਕਾਰ) 5. ਸਾਈਕੋਪੈਥ (ਅਪਰਾਧੀ ਮਾਨਸਿਕਤਾ ਵਾਲੇ ਵਿਅਕਤੀ)।

**ਨਿਓਰੋਸਿਸ :**

'ਨਿਓਰੋਸਿਸ ' ਅਸਲ ਵਿੱਚ ਬੀਮਾਰੀ ਨਹੀਂ। ਪਾਗਲਪਨ ਤਾਂ ਬਿਲਕੁੱਲ ਨਹੀਂ। ਦਰਅਸਲ ਇਹ ਗਲਤ ਮਾਨਸਿਕ ਦ੍ਰਿਸਟੀਕੋਣ ਕਰਕੇ ਹੁੰਦਾ ਹੈ, ਜਿਨ੍ਹਾਂ ਨੂੰ ਵਧਾ ਲੈਣ ਕਰਕੇ ਰੋਗੀ ਆਪ ਭਾਵਾਤਮਕ ਅਸਾਵੇਂਪਨ ਦਾ ਸ਼ਿਕਾਰ ਹੋ ਜਾਂਦਾ ਹੈ। ਨਿਓਰੋਸਿਸ ਰੋਗਾਂ ਵਿੱਚ ਮੁੱਖ ਹਨ : ਬੇਸਬਰਾਪਣ (ਐਂਗਜਾਇਟੀ)। ਨਿਰਾਸ਼ਾਂ ਅਤੇ ਨਿਰਾਸ਼ਤਾ ਦੇ ਫਰਕ ਨਾਲ ਹੀ ਚਿੰਤਾਂ ਅਤੇ ਬੇਸਮਰੇਪਣ ਦੇ ਫਰਕ ਨੂੰ ਸਮਝਣਾ ਚਾਹੀਦੈ।

ਨਿਓਰੋਸਿਸ ਦੇ ਅਧੀਨ ਦੂਜਾ ਮੁੱਖ ਰੋਗ ਹੈ, ਘੜੀ ਮੁੜੀ ਕੋਈ ਭਰਮ ਵਾਲਾ ਵਿਚਾਰ ਆਉਣਾ (ਆਬਸੈਸ਼ੰਸ)। ਇਸ ਵਿੱਚ ਰੋਗੀ ਆਮ ਤੌਰ ਤੇ ਜਾਣਦਾ ਹੈ ਕਿ ਇਹ ਵਿਚਾਰ ਜਾਂ ਡਰ ਜਾਂ ਸੰਦੇਹ ਨਿਰਅਧਾਰ ਹੈ। ਉਹ ਉਸ ਨੂੰ ਰੋਕਣ ਦੀ ਵੀ ਕਾਫੀ ਕੋਸ਼ਸ਼ ਕਰਦਾ ਹੈ। ਪਰ ਦੂਰ ਕਰਨ ਵਿੱਚ ਸਫਲ ਨਹੀਂ ਹੁੰਦਾ, ਕਿਉਂਕਿ ਆਪਣੀ ਮਾਨਸਿਕ ਸਥਿਤੀ ਕਰਕੇ ਉਹ ਬੇਵੱਸ ਰਹਿੰਦਾ ਹੈ। ਖੁਦ ਨੂੰ ਨਕਾਰਦਿਆਂ ਹੋਇਆ ਵੀ ਜਦੋਂਅਜਿਹੇ ਵਿਚਾਰ ਜਾਂ ਡਰ ਜਾਂ ਸ਼ੱਕ ਉਸ ਦੇ ਮਨ ਵਿੱਚ ਘੜੀ ਮੁੜੀ ਆਉਂਦੇ ਹਨ ਤਾਂ ਇਨ੍ਹਾਂ ਲੱਛਣਾ ਦੀ ਪਛਾਣ ਕਰਕੇ ਓਸਿਨੂੰ ਮਾਨਸਿਕ ਚਕਿਤਿਸਕ ਕੋਲ ਲੈ ਕੇ ਜਾਣਾ ਚਾਹੀਦਾ ਹੈ।

ਕਿਸੇ ਚੀਜ, ਸਥਾਨ, ਵਿਅਕਤੀ ਜਾਂ ਜਾਨਵਰ ਤੋਂ ਬਿਨਾਂ ਕਾਰਨ ਅਤੇ ਲੋੜ ਤੋਂ ਵੱਧ ਜੋ ਡਰ ਕਿਸੇ ਦੇ ਮਨ ਵਿੱਚ ਬੈਠ ਜਾਂਦਾ ਹੈ ਤਾਂ ਓਹੀ ਫੋਬੀਆ ਦਾ ਮਾਨਸਿਕ ਰੋਗ ਅਖਵਾਉਂਦਾ ਹੈ। ਇਸ ਲਈ ਚਕਿਤਸਾ ਜਰੂਰੀ ਹੈ ਕਿ ਫੋਬੀਆ ਵਧੇ ਨਾ।

ਇਸੇ ਤਰ੍ਹਾਂ ਜੇ ਕਿਸੇ ਨੂੰ ਸਫਾਈ ਜਾਂ ਛੂਤ ਛਾਤ ਦਾ ਇੰਨਾਂ ਵਹਿਮ ਹੋ ਜਾਏ ਕਿ ਘੜੀ ਮੁੜੀ ਹੱਥ ਧੋਣ, ਨਹਾਉਣ ਉਤੇ ਵੀ ਵਹਿਮ



ਨਾ ਨਿਕਲੇ ਤਾਂ ਇਹ ਵੀ ਅਬਸੇਸਿਵ ਮਨੋਰੋਗ ਮੰਨ ਕੇ ਸਮੇਂ ਸਿਰ ਇਸ ਦੇ ਇਲਾਜ ਦਾ ਪ੍ਰਬੰਧ ਕਰਨਾ ਚਾਹੀਦਾ ਹੈ, ਕਿਉਂਕਿ ਰੋਗ ਵਧਣ ਉਤੇ ਇਸਦਾ ਇਲਾਜ ਔਖਾ ਹੋ ਜਾਂਦਾ ਹੈ।

ਜਦੋਂ ਥਕਾਵਟ ਅਤੇ ਕਮਜੋਰੀ ਦੇ ਕਾਰਨ ਆਮ ਨਾ ਹੋਣ ਅਤੇ ਆਮ ਡਾਕਟਰੀ ਇਲਾਜ ਵੀ ਉਸ 'ਚ ਕਾਰਗਾਰ ਨਾ ਹੋਵੇ ਤਾਂ ਇਹ ਵੀ 'ਨਿਓਰੋਸਿਸ ' ਦੀ ਇੱਕ ਕਿਸਮ ਹੈ, ਜਿਸ ਨੂੰ ਨਿਓਰੋਸਥੀਨੀਆ ' ਕਹਿੰਦੇ ਹਨ। ਇਸ ਤਰਾਂ ਹਰ ਸਮੇਂ ਬੀਮਾਰੀ ਦਾ ਵਹਿਮ ਵੀ ਇੱਕ ਮਾਨਸਿਕ ਬੀਮਾਰੀ ਹੈ - ਹਾਈਪੋਕਾਂਡੈਸਿਸ। ਇਨ੍ਹਾਂ ਦਾ ਇਲਾਜ ਮਨੋਵਿਗਿਆਨੀ ਹੀ ਕਰ ਸਕਦਾ ਹੈ।

ਹਿਸਟੀਰੀਆ ਭਾਵੇਂ ਧਿਆਨ ਖਿੱਚਣ ਜਾਂ ਹਮਦਰਦੀ ਲੈਣ ਦੀ ਪ੍ਰਕਿਰਿਆ ਹੋਵੇ, ਪਰ ਇਹ ਰੋਗੀ ਦੀ ਬਹਾਨੇਬਾਜੀ ਨਹੀਂ ਸਮਝੀ ਜਾਣੀ ਚਾਹੀਦੀ। ਹਿਸਟੀਰੀਆ ਅਤੇ ਬਹਾਨੇਬਾਜੀ 'ਚ ਇਹੀ ਫਰਕ ਹੈ ਕਿ ਹਿਸਟੀਰੀਆ ਵਿਅਕਤੀ ਦੀ ਜਾਣਬੁੱਝ ਕੇ ਕੀਤੀ ਬਹਾਨੇਬਾਜੀ ਨਹੀਂ, ਉਸ ਦਾ ਅਚੇਤਨ ਮਨ ਹੀ ਬਹਾਨੇਬਾਜੀ ਹੈ, ਇਸ ਲਈ ਅਜਿਹੇ ਰੋਗੀ ਨੂੰ ਨਾਂ ਤਾਂ ਇੰਨੀ ਜਿਆਦਾ ਹਮਦਰਦੀ ਦੇਣ ਦੀ ਲੋੜ ਹੈ ਕਿ ਉਸ ਦਾ ਅਚੇਤਨ ਮਨ ਇਸ ਦਾ ਲਾਭ ਉਠਾਵੇ, ਆਪਣੀ ਬੀਮਾਰੀ ਵਧਾ ਲਏ ਨਾ ਹੀ ਉਸ ਨੂੰ ਅਣਠਿੱਡ ਕਰਨ ਜਾਂ ਉਸਨੂੰ ਤਾੜਨਾਂ ਦੇਣ ਦੀ, ਕਿ ਬੀਮਾਰੀ ਦਾ ਇਲਾਜ ਔਖਾਂ ਹੋ ਜਾਏ।

' ਨਿਓਰੋਸਿਸ ' ਦੀਆਂ ਇਨ੍ਹਾਂ ਸਾਰੀਆਂ ਕਿਸਮਾਂ ਦੇ ਰੋਗੀਆਂ ਨੂੰ, ਰੋਗ ਦੀ ਕਠਿਨ ਸਥਿਤੀ ਤੱਕ ਪੁੱਜਣ ਤੋਂ ਪਹਿਲਾਂ ਹੀ ਮਨੋ ਚਕਿਤਿਸਕ ਕੋਲ ਲੈ ਕੇ ਜਾਣਾ ਚਾਹੀਦੈ ਤਾਂ ਕਿ ਚਿਕਿਤਿਸਾ ਸਰਲ ਅਤੇ ਸਫਲ ਹੋ ਸਕੇ।

**ਸਾਈਕੋਸਿਸ :**

'ਸਾਈਕੋਸਿਸ ' 'ਚ 'ਨਿਓਰੋਸਿਸ ' ਵਾਂਗ ਭਾਵਾਤਮਕ ਅਸਾਵਾਂਪਨ ਨਹੀਂ, ਗੈਰ ਕੁਦਰਤੀ ਭਾਵਾਤਮਕ ਅਸਾਵਾਂਪਨ ਹੁੰਦਾ ਹੈ, ਜਿਸ ਨਾਲ ਰੋਗੀ ਦੀ ਦਲੀਲ ਸ਼ਕਤੀ ਅਤੇ ਨਿਰਣੇ ਬੁੱਧੀ ਵੀ ਨਸ਼ਟ ਹੋ ਜਾਂਦੀ ਹੈ। ਇਸ ਲਈ ਇਹਨਾਂ ਨੂੰ ਪਾਗਲ ਪਨ ਦੀਆਂ ਬੀਮਾਰੀਆਂ ਕਹਿੰਦੇ ਹਨ। ' ਸਾਈਕੋਸਿਸ ' ਰੋਗੀ ਦੀ ਸਮਝ 'ਚ ਇੱਕ ਬੁਨਿਆਦੀ ਖਰਾਬੀ ਆ ਜਾਂਦੀ ਹੈ, ਜਿਸ ਕਰਕੇ ਉਹ ਸਮਝਾਉਣ ਪਿੱਛੋਂ ਵੀ ਨਹੀਂ ਮੰਨਦਾ ਅਤੇ ਹਰ ਗੱਲ 'ਚ ਆਪਣੀ ਹੀ ਗੱਲ ਨੂੰ ਸਹੀ ਠਹਿਰਾਉਂਦਾ ਹੈ।ਇੰਝ ਉਹ ਜਾਣ ਬੁੱਝ ਕੇ ਨਹੀਂ ਕਰਦਾ। ਆਮ ਤੌਰ ਤੇ ਉਸ ਅੰਦਰ ਗਲਤ ਵਿਸ਼ਵਾਸ਼ ਪਲਣ ਲੱਗ ਪੈਂਦੇ ਹਨ। ਉਸ ਦੀ ਸੋਚ ਅੰਦਰ ਸ਼ੱਕ ਪੈਦਾ ਹੋ ਜਾਦਾ ਹੈ। ਅਸਲੀਅਤ ਦੀ ਉਸ ਦੀ ਪਛਾਣ ਗੁਆਚ ਜਾਂਦੀ ਹੈ। ਰੋਗ ਦਾ ਵਧਣਾ ਤੇ ਗੈਰ ਕੁਦਰਤੀ ਲੱਛਣ ਪ੍ਰਗਟ ਹੋਣ ਲੱਗ ਪੈਂਦੇ ਹਨ। ਉਸ ਦੀ ਸਮਾਜਿਕ ਸਥਿਤੀ ਉਤੇ ਮਾੜਾ ਅਸਰ ਪੈਂਦਾ ਹੈ ਅਤੇ ਉਸ ਦੀ ਕਾਰਜ ਸਮਰੱਥਾ ਗੜਬੜਾ ਜਾਂਦੀ ਹੈ।

ਅਜਿਹੇ ਵੇਲੇ ਰੋਗੀ ਨੂੰ ਦੋਸ਼ ਦੇਣ ਦੀ ਥਾਂ, ਉਸ ਦਾ ਛੇਤੀ ਇਲਾਜ ਕਰਾਉਣਾ ਚਾਹੀਦੈ ਤਾਂ ਕਿ ਰੋਗ ਵਧ ਕੇ ਜਟਿਲ ਨਾ ਹੋ ਜਾਏ। ਆਮ ਤੌਰ ਤੇ ਆਮ ਹਸਪਤਾਲਾਂ ਦੇ ਰੋਗੀ ਵਿਭਾਗਾ 'ਚ ਹੀ ਇਨ੍ਹਾਂ ਦਾਂ ਮੁੱਢਲਾ ਇਲਾਜ ਹੋ ਸਕਦਾ ਹੈ। ਪਰ ਬੀਮਾਰੀ ਗੰਭੀਰ ਜਾਂ ਪੁਰਾਣੀ ਹੋਵੇ, ਰੋਗੀ ਬੇਸਹਾਰਾ ਹੋ ਜਾਏ ਜਾਂ ਸਮਾਜਿਕ ਵਿਹਾਰਾਂ ਦਾ ਉਲੰਘਣ ਕਰਨ ਲੱਗ ਪਏ, ਤਾਂ ਉਸ ਨੂੰ ਇੱਕ ਮਿਆਦ ਲਈ ਮਾਨਸਿਕ ਹਸਪਤਾਲ 'ਚ ਵੀ ਭਰਤੀ ਕਰਾਉਣਾ ਪੈਂਦਾ ਹੈ, ਜਿਸ ਦੇ ਆਪਣੇ ਕਾਨੂੰਨੀ ਅਤੇ ਮੈਡੀਕਲ ਨਿਯਮ ਹਨ। ਇੱਥੇ ਇਸ ਸਾਰੇ ਕੁੱਝ ਦੇ ਵਿਸਥਾਰਾ ਸੰਭਵ ਨਹੀਂ। ਸਿਰਫ ਇਸ ਦੀਆਂ ਕਿਸਮਾਂ ਜਾਣ ਲਓ:

' ਸਾਈਕੋਟਿਕ ' ਰੋਗੀਆਂ 'ਚ ਨਿਰਾਸ਼ਾ (ਡਿਪਰੈਸ਼ਨ) ਦੇ ਅਜਿਹੇ ਰੋਗੀ ਆਉਂਦੇ ਹਨ, ਜੋ ਲਗਾਤਾਰ ਉਦਾਸੀ ਅਤੇ ਰੋਣ ਦੀ ਇੱਛਾ ਤੋਂਅਗਾਂਹ ਵਧ ਕੇ ਆਤਮ ਹੱਤਿਆ ਦੇ ਅੰਤਰ-ਦਵੰਦ 'ਚ ਵੀ ਝੁਲਣ ਲੱਗ ਪੈਂਦੇ ਹਨ। 'ਡਿਪਰੈਸ਼ਨ ' ਦੀਆਂ ਵੀ ਕੁੱਝ ਕਿਸਮਾਂ ਹਨ: ਇੰਡੋਜੀਨਸ ਡਿਪਰੈਸ਼ਨ, ਮੈਨਿਏਕ ਡਿਪਰੈਸ਼ਨ ਆਦਿ ।

ਦੂਜੀ ਮੁੱਖ ਬੀਮਾਰੀ ਹੈ : ਸਕੀਜੋਫਰੇਨੀਆ ਜਾਂ ਵੰਡੇ ਹੋਏ ਮਨ ਦੀ ਬੀਮਾਰੀ। ਇਸ ਦੀਆਂਂਕਿਸਮ ਹਨ: ਸਿਸਪਲੈਕਸ, ਹੈਬੀਫਰੇਨਿਕ ਕੈਟਾਟਾਨਿਕ ਅਤੇ ਪੈਰਾਨਾਇਡ। ਇਨ੍ਹਾਂ ਦੇ ਲੱਛਣਾ ਅਤੇ ਰੋਗ ਦੀਮੁੱਢਲੀ ਜਾਂ ਗੰਭੀਰ ਸਥਿਤੀ ਅਨੁਸਾਰ ਹੀ ਵੱਖ-ਵੱਖ ਇਲਾਜ ਕੀਤੇ ਜਾਂਦੇ ਹਨ।ਪਰ 'ਨਿਓਰੋਸਿਸ ' ਦੇ ਰੋਗੀਆਂ ਨੂੰ ਤਾਂ ਸਮਝਦਾਰ ਪਰਿਵਾਰ ਦੇ ਮੈਂਬਰ ਤਾਂ ਭਾਵੇਂ ਬਿਨਾਂ ਮਨੋ ਚਕਿਤਿਸਕ ਦੀ ਸਹਾਇਤਾ ਦੇ ਸੰਭਾਲ ਲੈਣ, 'ਸਾਈਕੋਟਿਕ ' ਰੋਗੀਆਂ ਦਾ ਇਲਾਜ ਮਨੋ-ਚਕਿਤਿਸਕ ਤੋਂ ਹੀ ਕਰਾਉਣਾ ਚਾਹੀਦਾ ਹੈ।

'ਸਾਈਕੋਸੋਮੈਟਿਕ ' ਬੀਮਾਰੀਆਂ ਨੂੰ ਹੁਣ ਆਮ ਡਾਕਟਰ ਪਛਾਣ ਲੈਂਦੇ ਹਨ। ਜਦੋਂ ਕਿਸੇ ਬੀਮਾਰੀ ਨੂੰ ਉਹ ਆਮ ਇਲਾਜ ਨਾਲ ਠੀਕ ਨਹੀਂ ਕਰ ਸਕਦੇ ਤਾਂ ਖੁਦ ਹੀ ਮਨੋ ਚਕਿਤਸਿਕ ਕੋਲ ਭੇਜ ਦਿੰਦੇ ਹਨ ਜਾਂ ਘਰ ਵਾਲਿਆਂ ਨੂੰ ਅਜਿਹਾ ਸੁਝਾਅ ਦਿੰਦੇ ਹਨ।

ਮਾਨਸਿਕ ਰੁਕਾਵਟ ਜਾਂ 'ਮੈਂਟਲ ਰਿਟਾਰਡੇਸ਼ਨ 'ਦੇ ਵੀ ਕਈ ਵੱਖ ਪੱਧਰ ਹਨ। ਇਸੇ ਅਨੁਸਾਰ ਉਹਨਾਂ ਦਾ ਸੰਭਵ ਇਲਾਜ ਕੀਤਾ ਜਾਂਦਾ ਹੈ ਅਤੇ ਉਹਨਾਂ ਨੂੰ ਆਤਮ ਨਿਰਭਰ ਬਣਾਉਣ ਦੇ ਸੰਭਵ ਢੰਗ ਅਪਣਾਏ ਜਾਂਦੇ ਹਨ। ਇਸੇ ਤਰ੍ਹਾਂ 'ਸਾਈਕੋਪੈਥ ' ਬੇਸ਼ੱਕ ਪਿਤਾ-ਪੁਰਖੀ ਵਾਤਾਵਰਨ ਦਾ ਮਿਸ਼ਰਣ ਹੋਣ, ਪਿਤਾ ਪੁਰਖੀ ਪ੍ਰਭਾਵ ਜਿਆਦਾ ਹੋਣ ਕਰਕੇ ਜਨਮ ਜਾਤ ਜਾਂ ਆਦਤਨ ਅਪਰਾਧੀ ਆਮ ਤੌਰ ਤੇ ਸੁਧਰਦੇ ਨਹੀਂ। ਮਨੋ ਚਕਿਤਿਸਕ ਲਈ ਇਹਨਾਂ ਦਾ ਇਲਾਜ ਮੁਸ਼ਕਲ ਹੀ ਹੁੰਦਾ ਹੈ। ਪਰ ਇਹਨਾਂ ਨੂੰ ਕਾਬੂ 'ਚ ਰੱਖਣ ਲਈ ਮਨੋ ਵਿਗਿਆਨੀ ਦੀ ਸਲਾਹ ਅਨੁਸਾਰਹੀ ਚੱਲਣਾ ਚਾਹੀਦਾ ਹੈ ਕਿਉਂਕਿ ਢੀਠ ਕਿਸਮ ਦੇ ਇਹ ਲੋਕ ਵਧੇਰੇ ਕਰਕੇ ਬੌਧਿਕ ਦ੍ਰਿਸ਼ਟੀ ਤੋਂ ਪਰਪੱਕ ਨਹੀਂ ਹੁੰਦੇ। ਘੱਟ ਬੁੱਧੀ ਹੋਣ ਕਰਕੇ ਹੀ ਇਹ ਆਮ ਤੌਰ ਤੇ ਗੁੰਡਾਂ ਅਨਸਰਾਂ ਦੀ ਚੁੰਗਲ 'ਚ ਫਸ ਜਾਂਦੇ ਹਨ ਅਤੇ ਸਮਾਜ 'ਚ ਇਹ ਭੈੜਾ ਚੱਕਰ ਚਲਦਾ ਰਹਿੰਦਾ ਹੈ।

ਮੋਟੇ ਤੌਰ ਤੇ ਆਮ ਲੋਕਾਂ ਦੀ ਸਮਝ ਲਈ ਹੀ ਪ੍ਰਮੁੱਖ ਮਾਨਸਿਕ ਰੋਗਾਂ ਦੀ ਹੀ ਜਾਣਕਾਰੀ ਇੱਥੇ ਦਿੱਤੀ ਗਈ ਹੈ ਤਾਂ ਕਿ ਇਸ ਬਾਰੇ ਸਮਾਜਿਕ ਅਣਭਿੱਜਤਾ ਅਤੇ ਉਦਾਸੀਨਤਾ ਦੂਰ ਹੋਵੇ। ਲੋਕ ਆਪਣੇ ਆਲੇ ਦੁਆਲੇ ਦੇ ਮਨੋਰੋਗੀਆਂ ਨੂੰ ਸਮਝਣ, ਉਹਨਾਂ ਪ੍ਰਤੀ ਸਹੀ ਦ੍ਰਿਸ਼ਟੀਕੋਣ ਅਪਨਾਉਣ ਅਤੇ ਸਮੇਂ ਸਿਰ ਉਹਨਾਂ ਦੀ ਮਨੋ ਚਕਿਤਿਸਾ ਦੇ ਸਹਿਯੋਗੀ ਹੋਣ।

# ਨੂਰ ਮਹਿਲੀਆਂ ਦਾ ਗੋਰਖ ਧੰਦਾ

– ਬਿੰਦਰ ਖਿਉਵਾਲੀ

ਇਸ ਵਿਸ਼ੇ ਨਾਲ ਸੰਬੰਧਤ ਵਿਸਥਾਰ ਸਹਿਤ ਖੁਸ਼ਵੰਤ ਬਰਗਾੜੀ ਦਾ ਲੇਖ ' ਧਿਆਨ ਦੀ ਧਾਰਨਾ – ਇੱਕ ਭਰਮ ਜਾਲ ' ਤਰਕਸ਼ੀਲ ਦੇ ਨਵੰਬਰ-ਦਸੰਬਰ 96 ਅੰਕ ਵਿੱਚ ਛਪ ਚੁਕਿਆ ਹੈ । ਬਿੰਦਰ ਖਿਉਵਾਲੀ ਕਿਉਂਕਿ ਆਪ ਇਸ ਫਿਰਕੇ ਵਿੱਚ ਸ਼ਾਮਲ ਰਿਹਾ ਹੈ ਇਸ ਕਾਰਨ ਉਸਦੇ ਨਿੱਜੀ ਅਨੁਭਵ ਛਾਪੇ ਜਾ ਰਹੇ ਹਨ।

-ਅਦਾਰਾ

ਲੋਕਾਂ ਨੂੰ ਰੂੜੀਵਾਦੀ ਵਿਚਾਰਾਂ ਜਿਵੇਂ ਅੰਧ ਵਿਸ਼ਵਾਸ਼, ਜਾਦੂ-ਟੂਣੇ ਅਤੇ ਵਹਿਮ ਭਰਮਾਂ ਤੋਂ ਨਿਜਾਤ ਦੁਆਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਬਹੁਤ ਹੀ ਸ਼ਿੱਦਤ ਨਾਲ ਕੰਮ ਕਰ ਰਹੀ ਹੈ। ਬਾਵੇਂ ਇਹ ਹੁਣ ਇੱਕ ਲੋਕ ਲਹਿਰ ਬਣ ਚੁੱਕੀ ਹੈ । ਪਰ ਫਿਰ ਵੀ ਕੁੱਝ ਸੰਸਥਾਵਾਂ ਸਰਕਾਰੀ ਸ੍ਰਪ੍ਰਸਤੀ ਨਾਲ ਲੋਕਾਂ ਨੂੰ ਗੁੰਮਰਾਹ ਕਰ ਰਹੀਆਂ ਹਨ ਅਤੇ ਅਖੌਤੀ ਸਵਰਗਾਂ ਦਾ ਅਗਲੇ ਜਨਮ ਵਿੱਚ ਅਨੰਦ ਮਾਨਣ ਲਈ ਬਹੁਤ ਹੀ ਵੱਡੇ ਪੱਧਰ ਤੇ ਪ੍ਰਚਾਰ ਕਰਦੀਆਂ ਹਨ, ਇਹਨਾਂ ਸੰਸਥਾਵਾਂ ਵਿੱਚੋਂ ਇੱਕ ਸੰਸਥਾਂ ਹੈ ਦਿਵਿਆ ਜਯੋਤੀ ਜਾਗਰਤੀ ਸੰਸਥਾਨ ਨੂਰਮਹਿਲ । ਇਸ ਸੰਸਥਾਂ ਵੱਲੋਂ ਪ੍ਰਚਾਰ ਕੀਤ ਜਾਂਦਾ ਹੈ ਕਿ ਅਸੀਂ ਕੋਈ ਸ਼ਬਦ ਰਟਣ ਨੂੰ ਨਹੀਂ ਦਿੰਦੇ ਸਗੋਂ ਪ੍ਰੈਕਟੀਕਲ ਤੌਰ ਤੇ ਹੀ ਰੱਬ ਦੇ ਦਰਸ਼ਨ ਕਰਵਾਏ ਜਾਂਦੇ ਹਨ। ਅਸਲ ਵਿੱਚ ਇਹ ਸੰਸਥਾਂ ਵਾਲੇ ਵਿਗਿਆਨ ਦੁਆਰਾ ਦਿੱਤਾ ਫਾਰਮੂਲਾ ਹਿਪਨੋਟਿਜਮ ਹੀ ਵਰਤਦੇ ਹਨ। ਜਿਸ ਤਰ੍ਹਾਂ ਮਨੋਰੋਗੀਆਂ ਦਾ ਇਲਾਜ ਤਰਕਸ਼ੀਲ ਕਾਰਕੁੰਨ ਹਿਪਨੋਟਾਈਜ ਕਰਕੇ ਕਰਦੇ ਹਨ, ਉਸ ਤਰ੍ਹਾਂ ਇਸ ਸੰਸਥਾਂ ਦੇ ਮੁੱਖੀ ਲੋਕਾਂ ਨੂੰ 'ਹਿਪਨੋਟਾਈਜ ' ਕਰਕੇ ਅਖੌਤੀ ਜੋਤ ਦੇ ਦਰਸ਼ਨ ਕਰਵਾਉਂਦੇ ਹਨ।

ਪਹਿਲਾਂ ਨਾਮ ਦਕਸ਼ਨਾਂ ਦੇਣ ਦੇ ਬਹਾਨੇ ਇਹ ਲੋਕ ਲੋਕਾਂ ਨੂੰ ਇੱਕ ਬੰਦ ਕਮਰੇ ਅੰਦਰ ਲੈ ਜਾਂਦੇ ਹਨ ਅਤੇ ਇੱਕ ਦੂਜੇ ਦੇ ਪਿੱਛੇ ਲਾਈਨਾਂ ਲਗਾ ਕੇ ਬਿਠਾ ਦਿੱਤਾ ਜਾਂਦਾ ਹੈ । ਲੋਕਾਂ ਨੂੰ ਅੱਖਾਂ ਬੰਦ ਕਰਕੇ ਅਤੇ ਸਮਾਧੀ (ਯੋਗ ਸਥਾਨ) ਲਾ ਕੇ ਬੈਠਣ ਲਈ ਕਿਹਾ ਜਾਂਦਾ ਹੈ। ਫਿਰ ਹੱਥ ਦੇ ਅੰਗੂਠਾਂ ਤੇ ਨਾਲ ਵਾਲੀ ਉਂਗਲ ਐਨ ਮੱਥੇ ਦੇ ਵਿਚਕਾਰਲੇ ਹਿੱਸੇ ਤੇ ਰੱਖਣ ਲਈ ਅਤੇ ਅੰਗੂਠੇ ਦੇ ਨਾਲ ਵਾਲੀ ਉਂਗਲ ਦੋਵੇਂ ਅੱਖਾਂ ਦੇ ਅੰਦਰਲੇ ਹਿੱਸੇ ਤੇ ਰੱਖਣ ਲਈ ਕਿਹਾ ਜਾਂਦਾ ਹੈ। ਫਿਰ ਸੰਦੇਸ਼ ਦਿੱਤਾ ਜਾਂਦਾ ਹੈ ਕਿ ਤੁਹਾਨੂੰ ਇੱਕ ਪ੍ਰਕਾਸ਼ ਦੇ ਦਰਸ਼ਨ ਹੋਣਗੇ ਜੋ ਇੱਕ ਸੂਰਜ ਦੇ ਰੂਪ ਵਿੱਚ, ਇੱਕ ਤਾਰੇ ਦੇ ਰੂਪ ਵਿੱਚ, ਇੱਕ ਚੰਦਰਮਾਂ ਦੇ ਮਿੰਨੇ ਚੰਨਣ ਦੇ ਰੂਪ ਵਿੱਚ , ਜਾਂ ਇੱਕ ਦੀਵੇ ਦੀ ਲਾਟ ਵਿੱਚ ਹੋ ਸਕਦਾ ਹੈ। ਇਹ ਹੀ ਅਸਲ ਵਿੱਚ ਇੱਕ ਹਿਪਨੋਟਿਜਮ ਵਿਧੀ ਅਖਵਾਉਂਦੀ ਹੈ। ਕਿਉਂਕਿ ਅਚੇਤ ਅਵਸਥਾ ਵਿੱਚ ਆਦਮੀ ਜਦੋਂ ਬੈਠਦਾ ਹੈ ਤਾਂ ਜੋ ਉਸ ਨੂੰ ਸੰਦੇਸ਼ ਦਿੱਤਾ ਜਾਂਦਾ ਹੈ ਉਸ ਦੇ ਦਿਮਾਗ ਅੰਦਰ ਉਸ ਦੀ ਸ਼ਕਲ ਬਣ ਜਾਂਦੀ ਹੈ। ਕਿਉਂਕਿ ਇਹ ਇੱਕ ਵਿਗਿਆਨਕ ਕਾਰਨ ਹੈ। ਫਿਰ ਪੁਛਿਆ ਜਾਂਦਾ ਕਿ ਤੁਹਾਨੂੰ ਪ੍ਰਕਾਸ਼ ਦਿਸਿਆ ਤਾਂ 99% ਲੋਕਾਂ ਦਾ ਜਵਾਬ ਹਾਂ ਵਿੱਚ ਹੁੰਦਾ ਹੈ। ਫਿਰ ਵੀ ਜੇ ਕੋਈ ਕਹਿ ਦੇਵੇ ਮੈਨੂੰ ਕੁੱਝ ਨਹੀਂ ਦਿਸਿਆ ਤਾਂ ਉਸ ਨੂੰ ਇਹ ਕਹਿੰਦੇ ਹਨ ਕਿ ਅਭਿਆਸ ਕਰਨ ਨਾਲ ਸਭ ਕੁੱਝ ਦਿਸੇਗਾ।

ਦੂਸਰਾ ਨਾਮ ਲੈਣ ਵਾਲੇ ਨੂੰ ਆਪਣੇ ਹੀ ਸਾਹ ਕਿਰਿਆ ਉਪਰ ਧਿਆਨ ਕੇਂਦਰਤ ਕਰਨ ਲਈ ਕਿਹਾ ਜਾਂਦਾ ਹੈ। ਇਸ ਨੂੰ ਇਹ ਲੋਕ ਮਾਲਾ ਦੇ ਮਣਕਿਆਂ ਵਾਂਗ ਚਲ ਰਹੀ ਵੀ ਕਹਿੰਦੇ ਹਨ, ਯਾਨਿ ਤੁਸੀਂ ਬਿਨ ਮਾਲਾ ਤੋਂ ਵੀ ਸੌਂਦੇ ਅਤੇ ਜਾਗਦੇ ਅਖੌਤੀ ਰੱਬ ਦਾ ਸਿਮਰਨ ਕਰ ਸਕਦੇ ਹੋਂ । ਹਿਪਨੋਟਿਜਮ ਅਵਸਥਾ ਵਿੱਚ ਆਦਮੀ ਤੋਂ ਤੁਸੀਂ ਕੁੱਝ ਵੀ ਅਖਵਾ ਸਕਦੇ ਹੋਂ। ਇਹ ਵੀ ਇੱਕ ਵਿਗਿਆਨਕ ਕਾਰਨ ਹੈ ਕਿ ਅਸੀਂ ਸਾਹ ਰਾਹੀਂ ਅਕਸੀਜਨ ਅੰਦਰ ਲੈ ਜਾਂਦੇ ਹਾਂ ਅਤੇ ਕਾਰਬਨ ਡਾਈਅਕਸਾਈਡ ਬਾਹਰ ਛੱਡਦੇ ਹਾਂ। ਇਹਨਾਂ ਨੂੰ ਕੋਈ ਪੁੱਛੇ ਕਿ ਬੰਦ ਕਮਰੇ ਅੰਦਰ ਤੁਸੀਂ ਸਿਮਰਨ ਤੇ ਬੈਠ ਜਾਓ ਅਤੇ ਅੰਦਰ ਐਲ.ਪੀ.ਜੀ. ਦਾ ਗੈਸ ਸਿਲੰਡਰ ਲੀਕ ਕਰ ਦਿਓ, ਫਿਰ ਦੇਖੋ ਤੁਹਾਨੂੰ ਕੌਣ ਬਚਾਉਂਦਾ ਹੈ ?

ਤੀਸਰਾ ਇਹ ਲੋਕ, ਲੋਕਾਂ ਨੂੰ ਬਹੁਤ ਹੀ ਵੱਡੇ ਭਰਮ ਭੁਲੇਖੇ ਵਿੱਚ ਪਾਉਂਦੇ ਹਨ, ਉਹ ਇਹ ਕਿ ਨਾਮ ਲੈਣ ਵਾਲੇ ਦੇ ਅੰਦਰ ਇੱਕ ਝਰਨਾਂ ਵਹਿੰਦਾ ਰਹਿੰਦਾ ਹੈ , ਜਿਸ ਰਾਹੀਂ ਆਦਮੀ ਆਪਣੇ ਅੰਦਰੋਂ ਹੀ ਆਪਣੀ ਪਿਆਸ ਬੁਝਾ ਸਕਦਾ ਹੈ, ਇਹ ਦੱਸਦੇ ਹਨ। ਯਾਨਿ ਇਨ੍ਹਾਂ ਦੀ ਸੰਸਥਾਂ ਤੋਂ ਨਾਮ ਲੈਣ ਵਾਲੇ ਨੂੰ ਪਾਣੀ ਪੀਣ ਦੀ ਜਰੂਰਤ ਨਹੀਂ, ਹੈ ਨਾ ਕਿੱਡਾ ਵੱਡਾ ਭੁਲੇਖਾ, ਪਾਠਕ ਖੁਦ ਹੀ ਸੋਚਣ ਕਿ ਆਦਮੀ ਪਾਣੀ ਤੋਂ ਬਿਨਾਂ ਕਿੰਨਾਂ ਚਿਰ ਜਿਓਂ ਸਕਦਾ ਹੈ।

ਚੌਥਾ ਇਹ ਦੱਸਦੇ ਹਨ ਕਿ ਆਦਮੀ ਆਪਣੇ ਅੰਦਰੋਂ ਸੰਗੀਤ ਸੁਣ ਸਕਦੇ ਹਨ, ਬਾਹਰ ਦਾ ਸੰਗੀਤ ਸਭ ਫਿੱਕਾ ਹੈ ਅਤੇ ਨਾ ਹੀ ਬਾਹਰ ਦੇ ਸੰਗੀਤ ਨਾਲ ਆਦਮੀ ਨੂੰ ਸ਼ਾਂਤੀ ਮਿਲਦੀ ਹੈ। ਇਹ ਤਾਂ ਅੰਦਰ ਸੰਗੀਤ ਸੁਨਣ ਦੀ ਵਿਧੀ ਦੱਸਦੇ ਹਨ ਕਿ ਆਪਣੇ ਅੰਦਰ ਬੀਨ, ਬਾਜੇ, ਢੋਲ, ਨਗਾਰੇ ਚੌਵੀ ਘੰਟੇ ਵੱਜਦੇ ਹਨ, ਪਹਿਲੀ ਵਿਧੀ ਅਨੁਸਾਰ ਇਹ ਵੀ ਇੱਕ ਹਿਪਨੋਟਾਈਜ ਦਾ ਹਿੱਸਾ ਹੈ। ਮੈਂ ਤੁਹਾਨੂੰ ਪਹਿਲਾਂ ਵੀ ਦੱਸਿਆ ਹੈ ਕਿ ਵਿਅਕਤੀ ਨੂੰ ਆਪਣੀ ਗੱਲ ਮੰਨਵਾਈ ਜਾ ਸਕਦੀ ਹੈ।

ਇਸ ਤਰ੍ਹਾਂ ਇਹ ਸੰਸਥਾਂ ਲੋਕਾਂ ਨੂੰ ਬਹੁਤ ਹੀ ਵੱਡੇ ਪੈਮਾਨੇ ਤੇ ਮੂਰਖ ਬਣਾ ਕੇ ਆਪਣਾ ਉਲੂ ਸਿੱਧਾ ਕਰ ਰਹੀ ਹੈ। ਅਤੇ ਰੂੜੀਵਾਦੀ ਲੋਕ ਇਹਨਾਂ ਦੇ ਪਿੱਛੇ ਲੱਗ ਕੇ ਆਪਣੀ ਆਰਥਿਕ ਲੁੱਟ ਕਰਵਾ ਰਹੇ ਹਨ। ਤਰਕਸ਼ੀਲ ਪਾਠਕਾਂ ਲਈ ਇਹ ਦੱਸਣਾ ਵੀ ਬਹੁਤ ਜਰੂਰੀ ਹੈ ਕਿ ਇਸ ਸੰਸਥਾਂ ਦਾ ਮੁੱਖੀ ਬਾਬਾ ਅੰਸ਼ਤੋਸ਼ ਜਦੋਂ ਆਪਣੇ ਆਪ ਨੂੰ ਸਿੱਖਾਂ ਦੇ ਦਸਵੇਂ ਗੁਰੂ ਗੋਬਿੰਦ ਸਿੰਘ ਅਤੇ ਗੁਰੂ ਨਾਨਕ ਅਖਵਾਉਣ ਲੱਗ ਪਿਆ ਤਾਂ ਗੁਰਦੁਆਰਾ ਪ੍ਰਬੰਧਕ ਕਮੇਟੀ ਹਰਕਤ ਵਿੱਚ ਆਈ ਅਤੇ ਕਮੇਟੀ ਨੇ ਨੂਰਮਹਿਲ ਵਿੱਚ ਇੱਕ ਸਮਾਗਮ ਕਰਕੇ ਇਸ ਢੋਂਗੀ ਬਾਬੇ ਨੂੰ ਵੰਗਾਰਿਆ ਅਤੇ ਗੁਰਮਤਿ ਪ੍ਰਕਾਸ਼ ਤੇ ਜੂਨ 97 ਅੰਕ ਵਿੱਚ ਰੱਜ ਕੇ ਨਿਖੇਧੀ ਕੀਤੀ ਸੀ। ਸੋ ਪਾਠਕਾਂ ਨੂੰ ਅਪੀਲ ਹੈ ਕਿ ਅੱਖਾਂ ਮੀਚ ਕੇ ਜੋ ਅਜਿਹੇ ਅਖੌਤੀ ਮਹਾਂਪੁਰਸ਼ਾਂ ਦੇ ਮਗਰ ਲੱਗਦਾ ਹੈ ਉਸਨੂੰ ਲਾਈਲੱਗ ਹੀ ਕਿਹਾ ਜਾ ਸਕਦਾ ਹੈ।



# 42 ਔਰਤਾਂ ਦਾ ਕਾਤਲ ਇੰਡੋਨੇਸ਼ੀਆ ਦਾ ਇੱਕ ਜਾਦੂਗਰ

ਪੇਸ਼ਕਸ਼ : ਅਮਨਪਾਲ ਸਾਰਾ (ਕਨੇਡਾ)

28 ਅਪ੍ਰੈਲ 1998 ਦੇ ਵੈਨਕੂਵਰ ਸੱਨ ਅਖਬਾਰ ਵਿਚ ਜੋਨਾਥਨ ਹੈਡ ਨਾਮ ਦੇ ਰਿਪੋਟਰ ਵੱਲੋਂ ਡੇਲੀ ਟੈਲੀਗ੍ਰਾਫ ਦੇ ਹਵਾਲੇ ਨਾਲ ਇਹ ਖਬਰ ਛਪੀ ਹੈ ਕਿ ਉਤਰੀ ਸਮਾਟਰਾ ਦੇ ਇੱਕ ਵਸਨੀਕ ਜੋ ਆਪਣੇ ਆਪ ਨੂੰ ਜਾਦੂਗਰ ਕਹਾਉਂਦਾ ਸੀ , ਨੂੰ ਅਦਾਲਤ ਨੇ ਮੌਤ ਦੀ ਸਜਾ ਸੁਣਾਈ ਹੈ। ਕਿਉਂਕਿ ਉਸਨੇ ਆਪਣੀ ਸ਼ਕਤੀ ਵਧਾਉਣ ਦੇ ਬੇਤੁਕੇ ਯਤਨਾਂ ਵਿੱਚ 42 ਔਰਤਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਇਨ੍ਹਾਂ ਜੱਜਾਂ ਦੇ ਪੈਨਲ ਨੇ ਲੱਗਭੱਗ 4 ਘੰਟਿਆਂ ਦੇ ਅਰਸੇ ਵਿੱਚ 47 ਸਾਲਾਂ ਅਹਮਦ ਸੁਰਾਦਜੀ ਨਾਮੀ ਇਸ ਵਿਅਕਤੀ ਦੇ ਖਿਲਾਫ ਇਕੱਤਰ ਹੋਏ ਸਬੂਤਾਂ ਦਾ ਸਾਰੰਸ਼ ਸੁਣਾਇਆ ਤੇ ਉਤਨੀ ਦੇਰ ਉਹ ਲੋਕਾਂ ਦੀ ਭਰੀ ਹੋਈ ਅਦਾਲਤ ਵਿੱਚ ਚੁੱਪ ਚਾਪ ਭਾਵ ਹੀਣ ਤਰੀਕੇ ਨਾਲ ਬੈਠਾ ਰਿਹਾ। ਜਿਉਂ ਹੀ ਮੌਤ ਦੀ ਸਜਾ ਸੁਣਾਈ ਗਈ ਚਾਰੇ ਪਾਸੇ ਤਾੜੀਆਂ ਦਾ ਸ਼ੋਰ ਗੂੰਜਿਆ। ਫਿਰ ਉਸਨੂੰ ਰਿਪੋਟਰਾਂ ਤੇ ਤਮਾਸ਼ਬੀਨਾਂ ਦੀ ਭੀੜ ਵਿੱਚੋਂ ਕੱਢ ਕੇ ਪੁਲਸ ਦੀ ਵੈਨ ਵਿੱਚ ਬਿਠਾ ਕੇ ਜੇਲ ਲੈ ਗਏ। ਉਸਦੇ ਵਕੀਲ ਨੇ ਕਿਹਾ ਕਿ ਉਹ ਇਸ ਮੌਤ ਦੀ ਸਜਾ ਦੇ ਖਿਲਾਫ ਅਪੀਲ ਕਰੇਗਾ। ਇੰਡੋਨੇਸ਼ੀਆ ਵਿੱਚ ਮੌਤ ਦੀ ਸਜਾ ਗੋਲੀ ਮਾਰ ਕੇ ਦਿੱਤੀ ਜਾਂਦੀ ਹੈ।

ਇਹ ਕੇਸ 1997 ਵਿੱਚ ਪੁਲਸ ਦੇ ਧਿਆਨ ਵਿੱਚ ਆਇਆ ਜਦੋਂ ਉਹ ਕਿਸੇ ਗੁਆਚੀ ਹੋਈ ਔਰਤ ਦੀ ਭਾਲ ਕਰਦੀ ਸੁਰਾਦਜੀ ਦੇ ਘਰ ਲਾਗੇ ਗੰਨੇ ਦੇ ਖੇਤਾਂ ਵਿੱਚ ਦੱਬੀ ਹੋਈ ਉਸ ਔਰਤ ਦੀ ਲਾਸ਼ ਤੱਕ ਪਹੁੰਚ ਗਈ। ਫਿਰ ਜਦੋਂ ਪੁਲਸ ਇਸ ਜਾਦੂਗਰ ਕੋਲੋਂ ਪੁੱਛ ਪੜਤਾਲ ਕਰਨ ਲੱਗੇ ਤਾਂ ਉਸ ਦੱਬੀ ਹੋਈ ਲਾਸ਼ ਦੀਆਂ ਜੁੱਤੀਆਂ ਤੇ ਝੋਲਾ ਇਸ ਕੋਲੋਂ ਮਿਲ ਗਏ। ਅਗਾਂਹ ਦੇ ਕੁੱਝ ਹਫਤਿਆਂ ਦਰਮਿਆਨ ਪਿੰਡ ਦੇ ਇਰਦ ਗਿਰਦ 41 ਹੋਰ ਅਜਿਹੀਆਂ ਔਰਤਾਂ ਦੀਆਂ ਦੱਬੀਆਂ ਹੋਈਆਂ ਲਾਸ਼ਾਂ ਨਿਕਲੀਆਂ। ਪੁਲਸ ਮੁਤਾਬਕ ਸੁਰਾਦਜੀ ਨੇ ਕਿਹਾ ਕਿ ਸੰਨ 1986 ਵਿੱਚ ਉਸਨੂੰ ਇੱਕ ਅਜਿਹਾ ਸੁਪਨਾ ਆਇਆ ਸੀ ਜਿਸ ਵਿੱਚ ਉਸਦੇ ਗੁਜਰੇ ਹੋਏ ਬਾਪ ਦੀ ਰੂਹ ਨੇ ਉਸਨੂੰ ਆ ਕੇ ਕਿਹਾ ਸੀ ਕਿ ਉਹ ਆਪਣੀ ਜਾਦੂ ਸ਼ਕਤੀ ਵਧਾਉਣ ਲਈ ਉਹ ਕੁੱਲ 70 ਔਰਤਾਂ ਮਾਰ ਕੇ ਉਹਨਾਂ ਦਾ ਥੁੱਕ ਪੀਵੇ।

ਉਸਦਾ ਸ਼ਿਕਾਰ ਬਣੀਆਂ ਔਰਤਾਂ ਵਧੇਰੇ ਕਰਕੇ ਉਹ ਸਨ ਜੋ ਉਸ ਕੋਲੋਂ ਸੁੰਦਰ ਬਣਨ ਦਾ ਨੁਸਖਾ ਪੁੱਛਣ ਆਈਆਂ ਸਨ। ਅਜਿਹਾ ਨੁਸਖਾ ਦੇਣ ਲਈ ਸੁਰਾਦਜੀ ਬਾਰੇ ਅਫਵਾਹ ਫੈਲੀ ਹੋਈ ਸੀ। ਨੁਸਖਾ ਲੈਣ ਆਈਆਂ ਵਿੱਚ ਵੇਸਵਾਵਾਂ ਜਾਂ ਅਜਿਹੀਆਂ ਔਰਤਾਂ ਸ਼ਾਮਲ ਸਨ ਜਿਨ੍ਹਾਂ ਦੇ ਆਦਮੀ ਉਨ੍ਹਾਂ ਨੂੰ ਪਸੰਦ ਨਹੀਂ ਸਨ ਕਰਦੇ।

ਕਤਲ ਹੋਈਆਂ ਔਰਤਾਂ ਦੇ ਵਾਰਸਾਂ ਦਾ ਵਿਚਾਰ ਹੈ ਕਿ ਸੁਰਾਦਜੀ ਕੋਲ ਸੁੰਦਰਤਾ ਦਾ ਨੁਸਖਾ ਪੁੱਛਣ ਆਉਣ ਵੇਲੇ ਉਹ ਔਰਤਾਂ ਸ਼ਰਮ ਦੇ ਮਾਰੇ ਕਿਸੇ ਨੂੰ ਕੁੱਝ ਦੱਸ ਕੇ ਨਹੀਂ ਸਨ ਆਂਉਂਦੀਆਂ ਕਿ ਕਿੱਥੇ ਚੱਲੀਆਂ ਹਨ। ਇਸ ਲਈ ਕਿਸੇ ਨੂੰ ਪਤਾ ਲੱਗਣ ਬਗੈਰ ਸੁਰਾਦਜੀ ਇੰਨੇ ਸਾਲ ਇਹ ਘਿਨਾਉਣੇ ਕਾਰਨਾਮੇ ਕਰਦਾ ਰਿਹਾ।

ਇੰਡੋਨੇਸ਼ੀਆ ਵਿੱਚ ਇਹ ਆਮ ਜਿਹਾ ਰਿਵਾਜ ਹੈ ਕਿ ਲੋਕ ਅਮੀਰ ਹੋਣ ਦੀ ਲਾਲਸਾ ਜਾਂ ਸ਼ੁਭ ਦਿਨ ਜਾਂ ਘੜੀ ਕਢਾਉਣ ਲਈ ਜਾਦੂਗਰਾਂ ਤਾਂਤਰਿਕਾਂ ਦੀ ਮੱਦਦ ਲੈਂਦੇ ਹਨ। ਇੰਡੋਨੇਸ਼ੀਆਂ ਦੇ ਪ੍ਰਧਾਨ ਸੁਹਾਰਟੋ ਦੇ ਬਾਰੇ ਵੀ ਕਿਹਾ ਜਾਂਦਾ ਹੈ ਕਿ ਉਸਨੇ ਅਜਿਹੇ ਰਹੱਸਮਈ ਸਲਾਹਕਾਰਾਂ ਦੀ ਟੀਮ ਰੱਖੀ ਹੋਈ ਹੈ।

ਸੁਰਾਦਜੀ ਦਾ ਕੇਸ ਚਾਰ ਮਹੀਨੇ ਚਲਦਾ ਰਿਹਾ ਜਿਸ ਦੌਰਾਨ ਉਸਨੂੰ ਦੋਸ਼ੀ ਕਰਾਰ ਦੇਣ ਲਈ ਢੇਰ ਸਾਰੇ ਸਬੂਤ ਸਾਹਮਣੇ ਆਏ। ਇੱਕ ਗਵਾਹ ਅੱਠ ਸਾਲ ਦਾ ਬੱਚਾ ਨਸੀਬ ਨਾਮ ਦਾ ਸੀ ਜਿਸ ਨੇ ਦੱਸਿਆ ਕਿ ਉਹ ਸੁਰਾਦਜੀ ਦੇ ਘਰ ਸਲਾਹ ਲੈਣ ਆਈ ਆਪਣੀ ਮਾਂ ਦੇ ਨਾਲ ਆਇਆ ਸੀ ਪ੍ਰੰਤੂ ਆਪਣੇ ਘਰ ਉਹ ਇਕੱਲਾ ਹੀ ਗਿਆ।ਇੱਕ ਹੋਰ ਔਰਤ ਨੇ ਦੱਸਿਆ ਕਿ ਉਹ ਸੁਰਾਦਜੀ ਕੋਲ ਨੁਸਖਾ ਪੁੱਛਣ ਤਾਂ ਗਈ ਸੀ ਪ੍ਰੰਤੂ ਉਸਨੇ ਗੰਨੇ ਦੇ ਖੇਤਾਂ ਕੋਲ ਪਹੁੰਚਣ ਤੋਂ ਪਹਿਲਾਂ ਹੀ ਉਹ ਇਸ ਜਾਦੂਗਰ ਦੇ ਚੁੰਗਲ ਵਿੱਚੋਂ ਨਿਕਲ ਗਈ। ਸੁਰਾਦਜੀ ਦੀਆਂ ਤਿੰਨ ਪਤਨੀਆਂ ਹਨ ਜੋ ਆਪਸ ਵਿੱਚ ਸਕੀਆਂ ਭੈਣਾਂ ਹਨ। ਉਨ੍ਹਾਂ ਉਪਰ ਵੀ ਇਲਜਾਮ ਹੈ ਕਿ ਉਨ੍ਹਾਂ ਨੇ ਸੁਰਾਦਜੀ ਦੀ ਇਨ੍ਹਾਂ ਘਿਨਾਉਣੇ ਅਪਰਾਧਾਂ ਦੌਰਾਨ ਮੱਦਦ ਕੀਤੀ ਹੈ।

ਅਮਰੀਕਾ ਦੀ ਇੱਕ ਸੰਸਥਾਂ ਨੇ ਰੈਡ ਕਰਾਸ ਦੀ ਮੀਟਿੰਗ ਦੌਰਾਨ ਜੈਨੇਵਾ ਵਿਖੇ ਦੱਸਿਆ ਕਿ 1 ਅਰਬ ਡਾਲਰ ਧਨ, ਜੋ ਹਥਿਆਰਾਂ ਅਤੇ ਇਨ੍ਹਾਂ ਦੇ ਕਾਰਖਾਨਿਆਂ ਉਤੇ ਖਰਚ ਹੋ ਰਿਹਾ ਹੈ, ਉਸ ਨਾਲ 75 ਲੱਖ ਨਵੇਂ ਰੁਜਗਾਰ ਪੈਦਾ ਕੀਤੇ ਜਾ ਸਕਦੇ ਹਨ। ਇੱਕ ਲੜਾਕੂ ਜਹਾਜ ਦੀ ਕੀਮਤ ਨਾਲ 50,000 ਹਜਾਰ ਡਿਸਪੈਂਸਰੀਆਂ ਦੀ ਜਰੂਰਤ ਪੂਰੀ ਹੋ ਸਕਦੀ ਹੈ। ਦੁਨੀਆਂ ਅੰਦਰ ਕਰੀਬ 50 ਕਰੋੜ ਲੋਕਾਂ ਨੂੰ ਭੋਜਨ ਨਹੀਂ ਮਿਲਦਾ ਜਦ ਕਿ ਹਥਿਆਰਾਂ ਦੇ ਖਰਚੇ ਦੀ ਰਕਮ ਦਾ 0.5 ਫੀਸਦੀ ਧਨ ਨਾਲ ਅਜਿਹੇ ਭੁੱਖੇ ਲੋਕਾਂ ਦਾ ਪੇਟ ਭਰਿਆ ਜਾ ਸਕਦਾ ਹੈ। ਦੁਨੀਆਂ ਦੇ 80 ਕਰੋੜ ਅਨਪੜ੍ਹ ਲੋਕਾਂ ਨੂੰ ਸਿੱਖਿਆ ਦੇਣ ਹਿੱਤ ਹਥਿਆਰਾਂ ਦੇ ਨਿਰਮਾਣ ਦੇ ਇੱਕ ਦਿਨ ਦੇ ਖਰਚੇ ਨੂੰ ਰੋਕ ਕੇ 8 ਲੱਖ ਲੋਕਾਂ ਲਈ ਪੀਣ ਦਾ ਸਾਫ ਪੈਦਾ ਕੀਤਾ ਜਾ ਸਕਦਾ ਹੈ।

ਮੈਨੂੰ ਕਿਸੇ ਧਰਮ ਗ੍ਰੰਥ ਦੀ ਲੋੜ ਨਹੀਂ, ਕਿਉਂਕਿ ਇਨ੍ਹਾਂ ਛੁੱਟੜ ਕਿਤਾਬਾਂ ਤੋਂ ਵਧੀਆ ਮੈਂ ਆਪ ਲਿਖ ਸਕਦਾ ਹਾਂ। ਮੈਨੂੰ ਕਿਸੇ ਗੁਰੂ, ਉਸਤਾਦ, ਕਿਸੇ ਦੀਖਿਆ ਦੀ ਭਾਲ ਨਹੀਂ ਕਿਉਂਕਿ ਹਰ ਬੰਦਾ ਆਪਣਾ ਗੁਰੂ ਆਪ ਹੀ ਹੋ ਸਕਦੈ ਤੇ ਆਪ ਹੀ ਚੇਲਾ ਵੀ। ਬਾਕੀ ਸਭ ਦੁਕਾਨਦਾਰੀ ਹੈ।

– ਰਜਿੰਦਰ ਬੇਦੀ, ਜੁਲਾਈ 96, ਆਰਸੀ।

ਸਿਹਤ ਵਿਗਿਆਨ :

# ਸਿਰਦਰਦ ਤੇ ਮਿਗਰੇਨ

ਡਾ. ਅਜੀਤ ਪਾਲ ਸਿੰਘ ਐਮ.ਡੀ.

ਸਿਰਦਰਦ ਸਿਰਦਰਦੀ ਤੋਂ ਬਿਨਾਂ ਹੋਰ ਵੀ ਕਈ ਕਾਰਨਾਂ ਕਰਕੇ ਹੋ ਸਕਦਾ ਹੈ ਜਿਵੇਂਕਿ ਮਿਗਰੇਨ। ਸਿਰਦਰਦ ਆਮ ਪਾਈ ਜਾਣ ਵਾਲੀ ਸ਼ਿਕਾਇਤ ਹੈ। ਸਿਰਦਰਦ ਕਦੇ ਤਾਂ ਬਹੁਤ ਹੀ ਗੰਭੀਰ ਕਿਸਮ ਦੀ ਬਿਮਾਰੀ ਦਾ ਚਿੰਨ ਹੋ ਸਕਦਾ ਹੈ। ਜਿਸ ਵਿਅਕਤੀ ਨੂੰ ਸਿਰ ਦਰਦ ਹੋਵੇ ਉਸ ਨੂੰ ਇਹ ਜਾਨਣ ਦੀ ਬਹੁਤ ਮਹੱਤਤਾ ਹੈ ਕਿ ਸਿਰ ਦਰਦ ਹੈ ਕਿਸ ਕਿਸਮ ਦਾ। ਕੀ ਸਿਰ ਦਰਦ ਨਾਲ ਸਿਰ ਘੁਟੀਦਾ ਹੈ ਜਾਂ ਕੋਈ ਦਬਾਅ ਮਹਿਸੂਸ਼ ਹੁੰਦਾ ਹੈ। ਕੀ ਦਰਦ ਨਾਲ ਸਿਰ ਟੱਸ ਟੱਸ ਕਰਦਾ ਹੈ, ਸਿਰ ਦਰਦ ਮਿੰਨਾ ਮਿੰਨਾ ਤੇ ਲਗਾਤਾਰ ਵੀ ਹੋ ਸਕਦੈ। ਸਿਰਦਰਦ ਦੋ ਪਾਸਿਆਂ ਤੇ ਹੋ ਸਕਦਾ, ਸਿਰਦਰਦ ਸਾਰੇ ਸਿਰ ਵਿੱਚ ਹੀ ਹੋ ਜਾਂਦੈ, ਸਿਰ ਦਰਦ ਸਿਰਫ ਇੱਕ ਸਾਈਡ ਦਾ ਵੀ ਹੁੰਦਾ ਭਾਵ ਸਿਰਦਰਦ ਸਿਰਫ ਮੱਥੇ ਤੇ ਹੀ ਹੁੰਦਾ ਜਾਂ ਗਿੱਚੀ ਨੇੜੇ ਵੀ ਜਾਂਦੈ। ਇਹ ਵੀ ਜਾਨਣਾ ਜਰੂਰੀ ਹੈ ਕਿ ਸਿਰਦਰਦ ਰਹਿੰਦਾ ਕਿੰਨਾਂ ਚਿਰ ਹੈ, ਮਿੰਟ, ਘੰਟੇ, ਦਿਨ ਜਾਂ ਹਫਤੇ। ਦਿਨ ਦੇ ਕਿਸ ਵੇਲੇ ਸਿਰਦਰਦ ਸ਼ੁਰੂ ਹੁੰਦਾ ਹੈ ਇਹ ਵੀ ਪਤਾ ਹੋਵੇ ਭਾਵ ਉਠਦਿਆਂ ਹੀ ਸਵੇਰੇ, ਦੁਪਹਿਰੇ ਜਾਂ ਆਥਣੇ।ਕਿਸ ਨਾਲ ਸਿਰਦਰਦ ਵਧਦਾ ਹੈ ਉਦਾਹਰਨ ਵਜੋਂ ਪ੍ਰੇਸ਼ਾਨੀ ਨਾਲ, ਪੜਨ ਨਾਲ ਜਾਂ ਸਿਰ ਨੀਵਾਂ ਕਰਨ ਨਾਲ , ਇਹ ਵੀ ਦੱਸਣਾ ਜਰੂਰੀ ਹੈ। ਕੀ ਸਿਰ ਦਰਦ ਸ਼ਰਾਬ ਪੀਣ ਨਾਲ ਵਿਗੜਿਆ ਹੈ ? ਕੀ ਸਿਰਦਰਦ ਅਰਾਮ ਕਰਨ ਨਾਲ ਠੀਕ ਹੋ ਜਾਂਦਾ ਜਾਂ ਫਿਰ ਕੋਈ ਦਵਾਈ ਖਾਣੀ ਪੈਂਦੀ ਹੈ।

**ਉਹ ਹਾਲਤਾਂ ਜਿਨ੍ਹਾਂ ਨਾਲ ਸਿਰਦਰਦ ਪੈਦਾ ਹੁੰਦਾ ਹੈ :**
ਆਮ ਸਧਾਰਨ ਦਰਦ ਤਾਂ ਅਰਾਮ ਕਰਨ ਤੇ ਐਸਪਰੀਨ ਖਾਣ ਨਾਲ ਠੀਕ ਹੋ ਜਾਂਦਾ ਹੈ। ਇਸ ਤੋਂ ਬਿਨਾਂ ਗਰਮ ਤੌਲੀਆ ਭਿਉਂ ਕੇ ਗਰਦਨ ਦੇ ਪਿੱਛੇ ਰੱਖੋ ਤੇ ਮੋਢਿਆਂ ਦੀ ਹਲਕੀ ਹਲਕੀ ਮਾਲਸ਼ ਕਰਨ ਨਾਲ ਵੀ ਸਿਰਦਰਦ ਠੀਕ ਹੁੰਦੈ। ਆਮ ਘਰੇਲੂ ਔੜ ਪੌੜ ਨਾਲ ਵੀ ਅਜਿਹਾ ਸਿਰਦਰਦ ਠੀਕ ਹੁੰਦਾ ਸੁਣਿਐ। ਜਦੋਂ ਕੋਈ ਵੀ ਬੀਮਾਰੀ ਨਾਲ ਬੁਖਾਰ ਹੋਵੇ ਤਾਂ ਸਿਰਦਰਦ ਵੀ ਨਾਲ ਹੀ ਹੋ ਜਾਂਦੈ। ਮਿਗਰੇਨ ਦਾ ਦਰਦ ਵੀ ਇੱਕ ਤਰ੍ਹਾਂ ਨਾਲ ਭਿਆਨਕ ਸਿਰਦਰਦ ਹੈ। ਮਿਗਰੇਨ ਦਾ ਦਰਦ ਅੱਧਾ ਸਿਰਦਰਦ ਹੁੰਦਾ। ਪਰ ਕਦੇ-ਕਦੇ ਸਾਰੇ ਸਿਰ ਵਿੱਚ ਵੀ ਦਰਦ ਹੋ ਜਾਂਦਾ।ਇਹ ਦਰਦ ਇੱਕ ਅੱਖ ਜਾਂ ਕੰਨ ਦੇ ਪਿਛਲੇ ਪਾਸੇ ਹੁੰਦੈ। ਮਿਗਰੇਨ ਦੇ ਦੌਰੇ ਤਾਂ ਕਈ ਵਾਰੀ ਆਮ ਹੀ ਆਉਣ ਲੱਗ ਜਾਂਦੇ ਹਨ ਪਰ ਕਦੀ-ਕਦੀ ਸਾਲ ਜਾਂ ਮਹੀਨੇ ਵੀ ਲੰਘ ਜਾਂਦੇ ਹਨ।ਸ਼ੋਰ, ਤੇਜ ਰੌਸ਼ਨੀ, ਬੇਚੈਨੀ, ਸ਼ਰਾਬ ਦੀ ਵਰਤੋਂ, ਗੁੱਸਾ, ਉਤੇਜਨਾ ਜਾਂ ਚਿੜਚਿੜਾਪਨ ਨਾਲ ਮਿਗਰੇਨ ਦਾ ਦਰਦ ਹੋਣ ਲੱਗਦੈ। ਆਮ ਪਾਇਆ ਜਾਣ ਵਾਲਾ ਮਿਗਰੇਨ ਜਾਂ ਤਾਂ ਦਿਨ ਚੜਦਿਆਂ ਹੀ ਸ਼ੁਰੂ ਹੁੰਦਾ ਜਾਂ ਸ਼ਾਮ ਦੇ ਟਾਇਮ। ਸਿਰ ਦਰਦ ਨਾਲ ਅੱਖਾਂ ਮਚਦੀਆਂ ਹਨ, ਭੰਬੂਤਾਰੇ ਨਜਰ ਆਉਂਦੇ ਹਨ, ਇੱਕ ਹੱਥ ਜਾਂ ਪੈਰ ਸੌਂ ਜਾਂਦੈ।ਸਿਰਦਰਦ ਇਸ ਪਿੱਛੋਂ ਕਈ ਘੰਟੇ ਜਾਂ ਦਿਨ ਜਾਰੀ ਰਹਿੰਦੈ।ਉਲਟੀ ਆ ਸਕਦੀ ਹੈ, ਅੱਖਾਂ ਲਾਲ ਹੋ ਜਾਂਦੀਆਂ ਹਨ, ਚਿੱਤ ਕੱਚਾ ਹੋ ਕੇ ਉਲਟੀ ਆਉਣ ਨੂੰ ਕਰਦਾ ਹੈ। ਮਿਗਰੇਨ ਦਾ ਸਿਰਦਰਦ ਦੁਖੀ ਤਾਂ ਬਹੁਤ ਕਰਦਾ ਪਰ ਖਤਰਨਾਕ ਨਹੀਂ ਹੁੰਦਾ।

**ਮਿਗਰੇਨ ਮਹਿਸੂਸ ਹੁੰਦਿਆ ਹੀ ਕੀ ਓਹੜ ਪੋਹੜ ਕਰਨਾ ਚਾਹੀਦੈ :**
ਚੰਗੀ ਵਧੀਆ ਕੌਫੀ ਜਾਂ ਅੱਛੀ ਚਾਹ ਦੇ ਕੱਪ ਨਾਲ ਦੋ ਗੋਲੀਆਂ ਐਸਪਰੀਨ ਤੁਰੰਤ ਲਵੋ। ਅਰਾਮ ਕਰਨ ਲਈ ਹਨੇਰੇ ਕਮਰੇ 'ਚ ਲੇਟੋ ਜਿੱਥੇ ਸ਼ੋਰ ਕੋਈ ਨਾ ਹੋਵੇ। ਆਪਣੇ ਆਪ ਨੂੰ ਰੀਲੈਕਸ ਕਰਨ ਦੀ ਪੂਰੀ ਕੋਸ਼ਿਸ਼ ਕਰੋ। ਯਤਨ ਕਰੋ ਕਿ ਆਪਦੀਆਂ ਸਮੱਸਿਆਵਾਂ ਬਾਰੇ ਨਾ ਸੋਚਿਆ ਜਾਵੇ। ਜੇ ਮਿਗਰੇਨ ਬਹੁਤ ਹੀ ਭੈੜਾ ਹੋਵੇ ਤਾਂ ਕੈਫਰਗੌਟ (Cafergot) ਦੀ ਗੋਲੀ ਅੱਧੇ ਅੱਧੇ ਗੰਟੇ ਪਿਛੋਂ ਲੈ ਕੇ ਦੇਖੋ ਜਦ ਤਾਈਂ ਦਰਦ ਨਾ ਹਟੇ। ਇੱਕ ਦਿਨ ਵਿੱਚ ਛੇ ਗੋਲੀਆਂ ਤੋਂ ਵੱਧ ਨਾ ਲਵੋ। ਜਾਂ ਸਟੇਮੇਟਿਲ ਦੀਆਂ 2 ਗੋਲੀਆਂ ਛੇ ਛੇ ਘੰਟੇ ਬਾਅਦ ਤਿੰਨ ਚਾਰ ਦਿਨ ਲਵੋ ਤਾਂ ਕਿ ਵੱਤ ਨਾ ਆਉਣ ਉਲਟੀਆਂ ਨਾ ਆਉਣ।

ਗਰਭ ਕਾਲ ਦੌਰਾਨ ਕੈਫਰਗੌਟ (Cafergot) ਨਹੀਂ ਵਰਤਣੀ ਚਾਹੀਦੀ।

**ਬੇਚੈਨੀ ਦਾ ਸਿਰਦਰਦ** ( Tension headache) : ਸਿਰ ਦੇ ਦੋਨੇ ਪਾਸੇ ਇਓਂ ਦਰਦ ਹੁੰਦਾ ਜਿਵੇਂ ਪ੍ਰੈਸ਼ਰ ਪੈਦਾ ਹੋਵੇ। ਘੁੱਟਣ ਮਹਿਸੂਸ ਹੁੰਦੀ ਹੈ। ਇਹ ਸਿਰਦਰਦ ਘੰਟਿਆਂ ਬੱਧੀ ਜਾਂ ਕਈ ਕਈ ਦਿਨ ਚਲਦਾ ਰਹਿੰਦਾ। ਇਹ ਉਦੋਂ ਹੁੰਦਾ ਜਦੋਂ ਵਿਅਕਤੀ ਨਿਰਾਸ਼ ਹੋਵੇ, ਬੇਚੈਨ ਹੋਵੇ, ਘਬਰਾਇਆ ਹੋਵੇ ਜਾਂ ਉਨੀਦਰਾ ਹੋਵੇ। ਇਸ ਦਾ ਇਲਾਜ ਹੈ ਕਿ ਅਰਾਮ ਕਰੋ ਤੇ ਕੁਛ ਦੇਰ ਲਈ ਢਿੱਲੇ ਹੋ ਕੇ ਪੈ ਜਾਓ।

**ਅੱਖਾਂ ਦੇ ਕਾਰਨ ਸਿਰਦਰਦ** : ਇਹ ਵੱਧ ਕੰਮ ਕਰਨ ਨਾਲ ਅੱਖਾਂ ਦੇ ਥੱਕ ਜਾਣ ਨਾਲ ਹੁੰਦੈ। ਇਹ ਬਾਰ-ਬਾਰ ਹੋ ਸਕਦੈ। ਇਹ ਦਰਦ ਅੱਖਾਂ ਦੇ ਇਰਦ ਗਿਰਦ ਹੁੰਦੈ, ਮੱਥੇ ਅਤੇ ਪੁੜਪੜੀਆਂ ਵਿੱਚ ਵੀ ਹੁੰਦੈ, ਕਦੇ ਕਦੇ ਸਿਰ ਦੇ ਪਿਛਲੇ ਹਿੱਸੇ ਵਿੱਚ ਵੀ ਹੋ ਸਕਦੈ।

**ਹਾਈ ਬਲੱਡ ਪੈਸ਼ਰ ਦਾ ਸਿਰਦਰਦ** : ਬਲੱਡ ਪੈਸ਼ਰ ਵਧਣ ਕਾਰਨ ਹੋਇਆ ਸਿਰਦਰਦ ਸਵੇਰੇ ਉਠਣ ਸਾਰ ਹੁੰਦੈ। ਬੇਚੈਨੀ ਤੇ ਭੜਕਾਹਟ ਕਾਰਨ ਇਹ ਸਿਰਦਰਦ ਵਧ ਜਾਂਦੈ।

**ਨਜਲੇ (Sinusitis) ਕਾਰਨ ਸਿਰਦਰਦ** : ਇਹ ਸਿਰਦਰਦ ਸਵੇਰੇ ਉਠਣ ਵੇਲੇ ਤੋਂ ਲੈ ਕੇ ਦੁਪਹਿਰ ਤਾਈਂ ਰਹਿੰਦੈ, ਇਹ ਸਿਰਦਰਦ ਸਿਰ ਘੁਮਾਉਣ ਵੇਲੇ ਵਧਦੈ।

**ਦਿਮਾਗੀ ਬੁਖਾਰ ਦਾ ਸਿਰਦਰਦ** : ਬਹੁਤ ਤੇਜ ਦਰਦ ਡੂੰਘਾਈ ਤੱਕ ਸਾਰੇ ਸਿਰ ਵਿੱਚ ਹੁੰਦੈ, ਜਿਆਦਾ ਧੌਣ ਦੀ ਜੜ ਵਿੱਚ ਹੁੰਦੈ। ਜੋ ਦਿਨਾਂ ਤੇ ਹਫਤਿਆਂ ਬੱਧੀ ਚਲਦਾ ਰਹਿੰਦੈ।

ਸਿਰ ਦੀ ਰਸੌਲੀ ਦਾ ਦਰਦ ਹੌਲੀ-ਹੌਲੀ ਵਧਦਾ ਤੇ ਕਈ ਮਿੰਟ ਜਾਂ ਘੰਟੇ ਚਲਦੈ। ਵਿਅਕਤੀ ਨੂੰ ਰਾਤ ਸਮੇਂ ਸਿਰਦਰਦ ਸੁਤਿਆਂ ਸੁਤਿਆਂ ਹੋ ਜਾਂਦੈ, ਉਲਟੀ ਆਉਂਦੀ ਹੈ ਤੇ ਦਿਮਾਗੀ ਕਮਜੋਰੀ ਹੁੰਦੀ ਹੈ। ਡਾਕਟਰੀ ਇਲਾਜ ਬਿਨਾਂ ਕੋਈ ਹੱਲ ਨਹੀਂ।



# ਅਜੋਕੇ ਪ੍ਰਸੰਗ 'ਚ ਜਠੇਰਿਆਂ ਦਾ ਸੰਕਲਪ

ਸੁਖਦੇਵ ਸਹਿਣਾ

ਭਾਰਤੀ ਸਮਾਜ ਵਿੱਚ ਅਨੇਕਾਂ ਅਜਿਹੇ ਰੀਤੀ ਰਿਵਾਜਾਂ, ਮਿਥਾਂ ਅਤੇ ਸੰਕਲਪ ਹਨ ਜਿਨਾਂ ਨੂੰ ਸਾਡੇ ਬਹੁਗਿਣਤੀ ਲੋਕ, ਸਿਰਫ ਇਸ ਕਰਕੇ ਹੀ ਪੀੜੀ ਦਰ ਪੀੜੀ ਮੰਨਦੇ ਚਲੇ ਆ ਰਹੇ ਹਨ, ਕਿਉਂਕਿ ਉਨ੍ਹਾਂ ਦੇ ਦਾਦੇ ਪੜਦਾਦੇ ਮੰਨਦੇ ਸਨ। ਪਰ ਕੋਈ ਗੱਲ ਇਸ ਕਰਕੇ ਹੀ ਠੀਕ ਨਹੀਂ ਮੰਨੀ ਜਾਣੀ ਚਾਹੀਦੀ ਕਿਉਂਕਿ ਇਹ ਬਜੁਰਗਾਂ ਦੀ ਕਹੀ ਹੋਈ ਗੱਲ ਹੈ, ਜਾਂ ਇਸ ਨੂੰ ਬਹੁਗਿਣਤੀ ਮੰਨਦੀ ਹੈ ਜਾਂ ਇਹ ਕਿਤਾਬਾਂ 'ਚ ਲਿਖੀ ਹੋਈ ਹੈ। ਇਹ ਵਿਚਾਰ ਵਿਗਿਆਨ ਦੇ ਯੁਗ ਦੇ ਹਾਣ ਦਾ ਨਹੀਂ ਹੈ। ਸਿਰਫ ਉਹ ਹੀ ਗੱਲ ਠੀਕ ਹੁੰਦੀ ਹੈ ਜੋ ਪਰਖੀ ਜਾ ਸਕੇ ਅਤੇ ਤਰਕ ਦੀ ਸਾਣ ਤੇ ਪੂਰੀ ਉਤਰ ਸਕੇ। ਸਾਡੇ ਸਮਾਜ 'ਚ ਆਰਥਿਕਤਾ ਦੀ ਅਣਸਾਵੀਂ ਵੰਡ ਕਾਰਨ ਥੁੜਾਂ ਮਾਰੇ ਲੋਕਾਂ ਦੀਆਂ ਸਮੱਸਿਆਵਾਂ ਆਰਿਥਿਕਤਾ ਤੋਂ ਸ਼ੁਰੂ ਹੋ ਕੇ ਸਮਾਜਿਕ, ਮਾਨਸਿਕ ਅਤੇ ਸਰੀਰਕ ਮਸਲਿਆਂ ਵੱਲ ਕੇਂਦਰਤ ਹੋ ਜਾਂਦੀਆਂ ਹਨ। ਇਹ ਲੋਕ ਆਪਣੀ ਮਿਹਨਤ ਕਰਨ ਦੇ ਬਾਵਜੂਦ ਮਾਨਸਿਕ ਤੌਰ ਤੇ ਬੇਚੈਨ ਰਹਿੰਦੇ ਹਨ। ਫਿਰ ਆਪਣੀ ਮਾਨਸਿਕ ਸ਼ਾਂਤੀ ਲਈ ਬਾਬਿਆਂ, ਸਾਧਾਂ, ਸਾਂਤਾਂ, ਜੋਤਸ਼ੀਆਂ ਅਤੇ ਸਿਆਣਿਆਂ ਦੇ ਡੇਰਿਆਂ 'ਚ ਆਪਣੀ ਮੁਕਤੀ ਦੀ ਤਲਾਸ਼ ਕਰਦੇ ਹਨ। ਇਸ ਬੇਚੈਨੀ ਕਾਰਨ ਹੀ ਇਹ ਲੋਕ ਵਹਿਮੀ ਅਤੇ ਅੰਧਵਿਸ਼ਵਾਸ਼ੀ ਹੋ ਜਾਂਦੇ ਹਨ। ਕਈ ਅਜਿਹੀਆਂ ਮਿਥਾਂ ਹਨ , ਜਿਨ੍ਹਾਂ ਦੀ ਮਹੱਤਤਾ ਜਾਨਣ ਤੋਂ ਬਿਨ੍ਹਾਂ ਹੀ ਮਿੱਟੀ ਦੇ ਮਾਧੋ ਬਣ ਕੇ ਪੜੇ ਲਿਖੇ ਲੋਕ ਵੀ ਮੰਨੀ ਜਾ ਰਹੇ ਹਨ। ਜਿਵੇਂ ਛਿੱਕ ਨੂੰ ਮਾੜੀ ਸਮਝਣਾ, ਕਿਸੇ ਦੀ ਮੌਤ ਸਮੇਂ ਉਸਦਾ ਨਹਾਉਣ ਕਰਾਉਣਾ, ਘੜਾ ਭੰਨਣਾ, ਸਿਵੇ ਦੇ ਸਿਰ ਵਾਲੇ ਪਾਸੇ ਸੋਟੀਆਂ ਮਾਰਨੀਆਂ, ਨਵੇਂ ਮਕਾਨ 'ਚ ਜਾਣ ਸਮੇਂ ਧਾਰਮਿਕ ਰਸਮ ਕਰਨਾ, ਬਰਮੀਆਂ ਤੇ ਦੁੱਧ ਪਾਉਣਾ, ਮਟੀਆਂ ਤੇ ਦੀਵੇ ਬਾਲਣਾ, ਗੁੱਗਾ ਪੂਜਣਾ, ਭੂਤਾਂ ਪ੍ਰੇਤਾਂ ਤੋਂ ਡਰਨਾ, ਜਠੇਰਿਆਂ ਨੂੰ ਮੰਨਣਾ ਆਦਿ। ਸਾਡੇ ਲੋਕਾਂ ਦੀ ਪਿੱਛਲੱਗੂ ਮਾਨਸਿਕਤਾ ਕਾਰਨ ਹੀ ਪਰਜੀਵੀ ਲੋਕ ਸਾਡੀ ਆਰਥਿਕ, ਮਾਨਸਿਕ ਅਤੇ ਸਰੀਰਕ ਲੁੱਟ ਕਰਨ ਵਿੱਚ ਸਫਲ ਹੋ ਜਾਂਦੇ ਹਨ। ਇਸ ਲਿਖਤ ਦਾ ਮਨੋਰਥ ਸਦੀਆਂ ਤੋਂ ਚਲੀ ਆ ਰਹੀ ਮਿੱਥ 'ਜਠੇਰਿਆਂ ਦੇ ਸੰਕਲਪ ' ਨੂੰ ਸੰਬੋਧਤ ਹੈ।ਇਸ ਲਈ ਇਸ ਮਿੱਥ ਦੇ ਕਾਰਨ, ਇਸ ਦੀ ਸਾਰਥਿਕਤਾ ਅਤੇ ਇਸ ਦੇ ਸਿੱਟਿਆਂ ਬਾਰੇ ਜਾਨਣ ਦੀ ਕੋਸ਼ਿਸ਼ ਕੀਤੀ ਜਾਵੇਗੀ।

ਜਦੋਂ ਜਠੇਰਿਆਂ ਨੂੰ ਮੰਨਣ ਵਾਲੀ ਅਧਿਆਤਮਕ ਬਿਰਤੀ ਦੇ ਮਸਲੇ ਤੇ ਗੱਲ ਕਰਨ ਤੁਰੇ ਹਾਂ ਪਹਿਲਾਂ ਜਠੇਰੇ ਸ਼ਬਦ ਦੇ ਸ਼ਬਦੀ ਅਰਥ ਜਾਨਣਾ ਜਰੂਰੀ ਹੈ। ਜੇਠਾ ਤੋਂ ਭਾਵ ਪਹਿਲਾ, ਮੁੱਢਲਾ. ਪੁਰਾਣਾ ਆਦਿ ਹੁੰਦਾ ਹੈ। ਜੇਠੇ ਸ਼ਬਦ ਨੂੰ ਕਈਆਂ ਰੂਪਾਂ ਵਿੱਚ ਵਰਤਿਆ ਜਾਂਦਾ ਹੈ, ਜਿਵੇਂ ਜੇਠਾ ਮਹੀਨਾ, ਜੇਠਾ ਪੁੱਤਰ, ਜੇਠਾ (ਐਤਵਾਰ, ਵੀਰਵਾਰ) ਆਦਿ। ਜਠੇਰਿਆਂ ਤੋਂ ਭਾਵ ਵੱਡੇ ਵਡੇਰਿਆਂ ਤੋਂ ਲਿਆ ਗਿਆਂ ਸਮਝਿਆ ਜਾਂਦਾ ਹੈ। ਆਪਣੇ ਮੁੱਢ ਬਾਰੇ ਜਾਨਣਾ ਮਨੁੱਖੀ ਪ੍ਰਵਿਰਤੀ ਦਾ ਹਿੱਸਾ ਹੈ। ਪਹਿਲਾਂ ਕਦੀ-ਕਦਾਈਂ ਗ਼ਮੀ ਜਾਂ ਸ਼ਾਦੀ ਜਾਂ ਦਿਨ ਤਿਉਹਾਰ ਦੇ ਸਮੇਂ ਜਠੇਰਿਆਂ ਨੂੰ ਧੂਫ ਬੱਤੀ ਲਾ ਕੇ ਬੁੱਤਾ ਲਾ ਲਿਆਂ ਜਾਂਦਾ ਸੀ। ਉਸ ਸਮੇਂ ਕਿਸੇ ਨੂੰ ਆਪਣੇ ਜਠੇਰਿਆਂ ਦੇ ਅਸਲ ਸਥਾਨ ਦਾ ਪਤਾ ਨਹੀਂ ਸੀ (ਪਤਾ ਭਾਵੇਂ ਹੁਣ ਵੀ ਠੀਕ ਨਾ ਹੋਵੇ)। ਪਰ ਸਮੱਸਿਆਂ ਨਾਲ ਗਰੱਸੀ ਲੋਕਾਈ ਨੇ ਪੁੱਛਾਂ ਦੇਣ ਵਾਲੇ ਪਾਂਧਿਆਂ ਤੇ ਦੇ ਕਹਿਣ ਤੇ ਆਪਣੇ (ਪੜਦਾਦਿਆਂ , ਲੱਕੜਦਾਦਿਆਂ) ਦੀ ਸਥਾਨ ਤੇ ਪੂਜਾ ਅਸਥਾਨ ਬਣਾਉਣੇ ਸ਼ੁਰੂ ਕਰ ਦਿੱਤੇ ਹਨ (ਉਂਝ ਭਾਵੇਂ ਕਿਸੇ ਦੇ ਨਾਂ ਦਾ ਹੀ ਪਤਾ ਨਾ ਹੋਵੇ) ਉਥੇ ਅਸ਼ਲੀਲ ਗੀਤ ਗਾਉਣ ਵਾਲੇ ਬੁਲਾ ਕੇ ਜਠੇਰਿਆਂ ਨੂੰ ਖੁਸ਼ ਕਰਨ ਲਈ ਮੇਲੇ ਵੀ ਆਯੋਜਿਤ ਕੀਤੇ ਜਾ ਰਹੇ ਹਨ। ਇਨ੍ਹਾਂ ਮੇਲਿਆਂ ਦਾ ਪ੍ਰਬੰਧ ਸਾਡੇ ਬੁੱਧੀਜੀਵੀ ਵਰਗ ਨਾਲ ਸੰਬੰਧਤ ਸਖਸ਼ ਕਰ ਰਹੇ ਹਨ। ਇੱਥੇ ਇਹ ਵੀ ਯਾਦ ਕਰਵਾਇਆ ਜਾਂਦਾ ਹੈ ਜੋ ਲੋਕ ਆਰਥਿਕ ਤੌਰ ਤੇ ਥੁੜੇ ਹੋਏ ਹਨ ਅਤੇ ਜੋ ਸਮਾਜਿਕ ਤੌਰ ਤੇ ਨੀਂਵੇ ਸਮਝੇ ਜਾਂਦੇ ਹਨ, ਉਹਨਾਂ ਦੇ ਜਠੇਰੇ ਹੀ ਰੁਸਦੇ ਹਨ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਬੁਧੀਜੀਵੀ ਵਰਗ ਦਾ ਰੋਲ ਸਮਾਜ ਦੀਆਂ ਕੁਰੀਤੀਆਂ ਨੂੰ ਸਧਾਰਨ ਅਤੇ ਲੋਕਾਂ ਨੂੰ ਵਹਿਮਾਂ ਭਰਮਾਂ 'ਚੋਂ ਕੱਢਣਾ ਸਮਝਿਆ ਜਾਂਦਾ ਹੈ। ਪਰ ਉਸ ਸਮਾਜ ਦਾ ਅਤੇ ਇਸ ਦੇ ਸਮੱੁਸਿਆਵਾਂ ਨਾਲ ਘਿਰੇ ਲੋਕਾਂ ਦਾ ਕੌਣ ਵਾਰਸ ਬਣੇਗਾ, ਜਿਸ ਦੇ ਬੁੱਧੀਜੀਵੀ ਲੋਕ ਹੀ ਵਹਿਮ ਭਰਮ ਦਾ ਸ਼ਿਕਾਰ ਹੋ ਕੇ ਇਨ੍ਹਾਂ ਨੂੰ ਫੈਲਾਉਣ ਵਿੱਚ ਯੋਗਦਾਨ ਪਾ ਰਹੇ ਹੋਣ। ਇਹ ਵਿਗਿਆਨ ਦੀ ਸਦੀ ਲਈ ਬੇਹੱਦ ਫਿਕਰਮੰਦੀ ਵਾਲੀ ਗੱਲ ਹੋਵੇਗੀ। ਅੱਜ ਜਦੋਂ ਵਿਗਿਆਨੀ ਮੰਗਲ ਗ੍ਰਹਿ ਤੇ ਪਾਥ-ਫਾਊਂਡਰ ਰਾਹੀਂ ਇਸ ਦੀ ਫਰੋਲਾ ਫਰਾਲੀ ਕਰ ਰਿਹਾ ਹੈ, ਅਮਰੀਕਾ ਪੁਲਾੜ 'ਚ ਸੌ ਘਰਾਂ ਦੀ ਬਸਤੀ ਬਣਾਉਣ ਜਾ ਰਿਹਾ ਹੈ, ਜਪਾਨ ਚੰਦਰਮਾਂ ਦੀ ਧਰਤੀ ਤੇ ਝੋਨਾ ਬੀਜਣ ਦੀ ਸਕੀਮ ਬਣਾ ਰਿਹਾ ਹੈ। ਇੱਥੇ ਹੀ ਬੱਸ ਨਹੀਂ ਵਿਗਿਆਨੀਆਂ ਨੇ ਤਾਂ ਜੀਵਾਂ ਦੇ ਕਿਸੇ ਵੀ ਸੈਲ ਨੂੰ ਲੈ ਕੇ ਉਸ ਦਾ ਕਲੋਨ ਤਿਆਰ ਕਰ ਦਿੱਤਾ ਹੈ ਤਾਂ ਅਸੀਂ ਅਜੇ ਵੀ ਜਨਮ ਕੁੰਡਲੀਆਂ, ਜੋਤਿਸ਼ ਦੇ ਚੱਕਰ ਅਤੇ ਜਠੇਰਿਆਂ ਨੂੰ ਖੀਰ ਖੁਵਾਉਣ 'ਚ ਰੁੱਝੇ ਹੋਏ ਹਾਂ।

ਜਦੋਂ ਅਸੀਂ ਇਤਿਹਾਸ ਤੇ ਝਾਤੀ ਮਾਰਦੇ ਹਾਂ ਤਾਂ ਪਤਾ ਲੱਗਦਾ ਹੈ ਕੇ ਹਰ ਸਮੇਂ ਦੇ ਸਮਾਜ ਸੁਧਾਰਕਾਂ ਨੇ ਜਠੇਰਿਆਂ ਦੇ ਪੂਜਣ ਦੇ ਵਹਿਮ ਨੂੰ ਬਹੁਤ ਹੀ ਤਰਕਸੰਗਤ ਢੰਗਾਂ ਰਾਹੀਂ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਪਰ ਸਾਡੇ ਇਹ ਬੁੱਧੀਜੀਵੀ ਕਹਾਉਂਦੇ ਲੋਕ ਉਹਨਾਂ ਮਹਾਂਪੁਰਸ਼ਾਂ ਦੀਆਂ ਮੂਰਤੀਆਂ ਨੂੰ ਧੂਫਾਂ ਦੇ ਕੇ, ਪੂਜਣ ਕਰਕੇ ਆਪਣੇ ਮਨ ਨੂੰ ਝੂਠੀਆਂ ਤਸੱਲੀਆਂ ਦਿੰਦੇ ਰਹਿੰਦੇ ਹਨ ਕਿ ਅਸੀਂ ਉਹਨਾਂ ਬਾਬਿਆਂ ਦਾ ਬਹੁਤ ਸਤਿਕਾਰ ਕਰਦੇ ਹਾਂ। ਪਰ ਅਸਲ ਵਿੱਚ ਉਹਨਾਂ ਦੀ ਵਿਚਾਰਧਾਰਾ ਦੇ ਉਲਟ ਭੁਗਤਦੇ ਹਨ। ਇੱਥੇ ਇਸ ਪ੍ਰਸੰਗ 'ਚ ਦੋ ਕੁ ਉਦਾਹਰਨਾਂ ਦੇਣੀਆਂ ਕੁਥਾ ਨਹੀਂ ਹੋਣਗੀਆਂ। ਬਾਬੇ ਨਾਨਕ ਦੀਆਂ

ਸਾਖੀਆਂ 'ਚ ਇੱਕ ਘਟਨਾ ਦਾ ਜਿਕਰ ਆਉਂਦਾ ਹੈ ਜਦੋਂ ਬਾਬਾ ਜੀ ਨੇ ਹਰਦੁਆਰ ਵਿਖੇ ਸੂਰਜ ਵੱਲ ਪਾਣੀ ਸੁੱਟ ਕੇ, ਆਪਣੇ ਪੁਰਖਾਂ ਨੂੰ ਪਾਣੀ ਦੇਣ ਦਾ ਭਰਮ ਪਾਲ ਰਹੇ ਲੋਕਾਂ ਨੂੰ ਉਲਟ ਦਿਸ਼ਾ ਵੱਲ ਪਾਣੀ ਸੁੱਟ ਕੇ ਸਮਝਾਇਆ ਸੀ ਕਿ ਜੇਕਰ ਮੇਰਾ ਸੁਟਿਆ ਪਾਣੀ ਕੁੱਝ ਸੌ ਮੀਲਾ ਦੀ ਦੂਰੀ ਤੇ ਕਰਤਾਰਪੁਰ ਨਹੀਂ ਪੁੱਜ ਸਕਦਾ ਤਾਂ ਤੁਹਾਡੇ ਮਰੇ ਹੋਏ ਵੱਡੇ ਵਡੇਰਿਆਂ ਨੂੰ ਪਾਣੀ ਕਿਵੇਂ ਪੁੱਜ ਸਕਦਾ ਹੈ ? ਬਾਬੇ ਦੀ ਦਲੀਲ ਸਾਹਮਣੇ ਕੁੱਝ ਪੰਡਿਤ ਕਹਾਉਂਦੇ ਲੋਕ ਲਾਜਵਾਬ ਹੋ ਗਏ। ਇਸ ਤਰ੍ਹਾਂ ਦੀ ਇੱਕ ਘਟਨਾਂ ਬਾਬਾ ਕਬੀਰ ਜੀ ਦੇ ਜੀਵਨ ਨਾਲ ਸੰਬੰਧਤ ਹੈ। ਕਬੀਰ ਜੀ ਦੇ ਗੁਰੂ ਰਾਮਾ ਨੰਦ ਜੀ ਆਪਣੇ ਵਡੇਰਿਆਂ ਨੂੰ ਖੁਸ਼ ਕਰਨ ਲਈ, ਖੀਰ ਬਣਾਉਣੀ ਚਾਹੁੰਦੇ ਸਨ। ਉਹਨਾਂ ਕਬੀਰ ਜੀ ਨੂੰ ਦੁੱਧ ਲਿਆਉਣ ਲਈ ਹੁਕਮ ਦਿੱਤਾ। ਬਾਬਾ ਕਬੀਰ ਆਪਣੇ ਗੁਰੂ ਦਾ ਇਹ ਭਰਮ ਦੂਰ ਕਰਨਾ ਚਾਹੁੰਦੇ ਸਨ। ਉਹ ਦੁੱਧ ਲੈਣ ਤੁਰੇ ਜਾ ਰਹੇ ਸਨ ਕਿ ਰਸਤੇ 'ਚ ਇੱਕ ਗਾਂ ਮਰੀ ਪਈ ਸੀ। ਕਬੀਰ ਜੀ ਇਸ ਦੇ ਅੱਗੇ ਹਰਾ ਘਾਹ ਸੁੱਟ ਕੇ ਇਸ ਦੇ ਥਣ ਖਿੱਚਣ ਲੱਗ ਪਏ। ਜਦ ਕਾਫੀ ਦੇਰ ਤੱਕ ਕਬੀਰ ਜੀ ਡੇਰੇ ਨਾ ਪੁੱਜੇ ਤਾਂ ਰਾਮਾ ਨੰਦ ਜੀ ਆਪਣੇ ਚੇਲਿਆਂ ਸਮੇਤ ਉਹਨਾਂ ਨੂੰ ਲੱਭਣ ਤੁਰ ਪਏ। ਰਸਤੇ ਵਿੱਚ ਦੇਖਿਆਂ ਤਾਂ ਕਬੀਰ ਜੀ ਮਰੀ ਹੋਈ ਗਾਂ ਦੇ ਥਣਾਂ ਨੂੰ ਖਿੱਚ ਰਹੇ ਸਨ। ਗੁਰੂ ਜੀ ਬੋਲੇ ਕਬੀਰ ! ਤੈਨੂੰ ਦੁੱਧ ਲਿਆਉਣ ਲਈ ਕਿਹਾ ਸੀ । ਕਬੀਰ ਜੀ ਬੋਲੇ ਗੁਰੂ ਜੀ ਮੈਂ ਇਸ ਗਾਂ ਨੂੰ ਘਾਹ ਵੀ ਪਾਇਆ ਹੈ, ਨਾ ਤਾਂ ਇਹ ਘਾਹ ਖਾਂਦੀ ਹੈ ਅਤੇ ਨਾਂ ਹੀ ਦੁੱਧ ਦਿੰਦੀ ਹੈ। ਗੁਰੂ ਜੀ ਨੇ ਖਿੜ ਕੇ ਕਿਹਾ ਕਿ ਮਰੀ ਗਾਂ ਨਾਂ ਤਾਂ ਘਾਹ ਖਾਵੇਗੀ ਤੇ ਨਾਂ ਹੀ ਦੁੱਧ ਦੇਵੇਗੀ। ਕਬੀਰ ਜੀ ਝੱਟ ਬੋਲ ਪਏ, " ਜੇਕਰ ਮਰੀ ਗਾਂ ਦੁੱਧ ਨਹੀਂ ਦੇ ਸਕਦੀ ਤਾਂ ਤੁਹਾਡੇ ਮਰੇ ਹੋਏ ਪੁਰਖ ਤੁਹਾਡੀ ਖੀਰ ਕਿਵੇਂ ਖਾਣਗੇ ?" ਰਾਮਾ ਨੰਦ ਜੀ ਜਵਾਬ ਦੇਣ ਤੋਂ ਅਸਮਰੱਥ ਹੋ ਗਏ। ਉਪਰੋਕਤ ਉਦਾਹਰਨਾਂ ਸਾਡੇ ਓਹਨਾਂ ਮਹਾਂਪੁਰਸ਼ਾ ਦੀਆਂ ਹਨ ਜਿਨ੍ਹਾਂ ਨੂੰ ਅਸੀਂ ਸੁਭਾ-ਸ਼ਾਮ ਯਾਦ ਤਾਂ ਕਰਦੇ ਹਾਂ, ਪਰ ਉਹਨਾਂ ਦੇ ਰਾਹ ਤੇ ਤੁਰਨ ਤੋਂ ਕੰਨੀ ਕਤਰਾਉਂਦੇ ਹਾਂ।ਕਿਉਂਕਿ ਇਹ ਰਾਹ ਕੰਡਿਆਲਾ ਹੈ. ਔਖਾ ਹੈ, ਵਿੰਗਾ ਟੇਢਾ ਹੈ। ਇਹ ਮਹਾਂਪੁਰਸ਼ਾਂ ਦੀ ਸਮਾਜ ਸੁਧਾਰ ਲਈ ਸ਼ੁਰੂ ਕੀਤੀ ਪਗਡੰਡੀ ਹੈ, ਜਿਸ ਨੂੰ ਰਸਤਾ ਬਣਾਉਣ ਲਈ ਢੇਰ ਸਾਰੀਆਂ ਮੁਸ਼ਕਲਾਂ ਚੋਂ ਲੰਘਣਾ ਪੈਣਾ ਹੈ।ਜਦੋਂ ਅਸੀਂ ਸਮਾਜ ਨੂੰ ਸੁਧਾਰਨ ਵੱਲ ਕਦਮ ਪੁੱਟਣ ਦੀ ਕੋਸ਼ਿਸ਼ ਕਰਾਂਗੇ ਤਾਂ ਉਹ ਸਾਰੀਆਂ ਧਿਰਾਂ ਜੋ ਸਮਾਜ ਨੂੰ ਜਿਓਂ ਦਾ ਤਿਓਂ ਰੱਖਣੀਆਂ ਚਾਹੁੰਦੀਆਂ ਹਨ, ਉਹ ਧਿਰਾਂ ਸਮਾਜਿਕ ਹੋਣ, ਰਾਜਨੀਤਕ ਹੋਣ ਜਾਂ ਧਾਰਮਿਕ ਹੋਣ ਸਾਡੀ ਇਸ ਪਹਿਲਕਦਮੀ ਦਾ ਵਿਰੋਧ ਹੀ ਨਹੀਂ ਕਰਨਗੀਆਂ, ਪਰ ਸੱਚ ਨਾ ਬਾਬੇ ਨਾਨਕ ਸਮੇਂ ਮਰਿਆ ਨਾ ਗਦਰੀ ਬਾਬਿਆ ਸਮੇਂ ਮਰਿਆ, ਸੱਚ ਹਮੇਸ਼ਾਂ ਖੁੰਭਾਂ ਵਾਂਗ ਉਗਦਾ ਰਿਹਾ। ਗਲੀਲੀਓ ਦਾ ਸੱਚ ਅੱਜ ਵੀ ਸੱਚ ਹੈ ਕਿ ਧਰਤੀ ਘੁੰਮਦੀ ਹੈ। ਭਾਵੇਂ ਯਹੂਦੀਆਂ ਨੇ ਮਹਾਨ ਗਲੀਲੀਓ ਨੂੰ ਸਰੀਰਕ ਤੌਰ ਤੇ ਖਤਮ ਕਰ ਦਿੱਤਾ, ਪਰ ਉਸਦਾ ਹਵਾ 'ਚ ਫੈਲਾਇਆ ਸੱਚ ਪੀੜੀ ਦਰ ਪੀੜੀ ਸਾਡੇ ਕੋਲ ਪੁੱਜ ਗਿਆਂ ਹੈ। ਕਿਸੇ ਗੱਲ ਦਾ ਸੱਚ ਇਸ ਤੱਤ ਵਿੱਚ ਹੁੰਦਾ ਹੈ ਕਿ ਹਰ ਸਮੇਂ ਇਹ ਸੱਚ ਲੋਕਾਂ ਦੇ ਗਿਆਨ 'ਚ ਵਾਧਾ ਕਰੇ, ਸਮੇਂ ਦੀ ਕਸਵੱਟੀ ਤੇ ਪੂਰਾ ਉਤਰੇ। ਸੋ ਜਠੇਰਿਆਂ ਨੂੰ ਪੂਜਣ ਦੀ ਬਜਾਇ, ਆਪਣੇ ਜਿਊਂਦਿਆਂ ਮਾਪਿਆਂ ਦਾ ਆਦਰ ਕਰੋ, ਉਹਨਾਂ ਦੀ ਸੇਵਾ ਕਰੋ, ਬੱਚਿਆਂ ਨੂੰ ਉਸਾਰੂ ਵਿੱਦਿਆ ਨਾਲ ਲੈਸ ਕਰੋ, ਜਬਰ ਦਾ ਸ਼ਿਕਾਰ ਲੋਕਾਂ ਲਈ ਕੰਧ ਬਣੋ। ਲਿਤਾੜੇ ਲੋਕਾਂ ਦੀ ਮੁਕਤੀ ਕਿਸੇ ਮੁਰਦੇ ਨੂੰ ਪੂਜਣ 'ਚ ਨਹੀਂ ਕਿਸੇ ਦੇ ਠੀਕ ਵਿਚਾਰਾਂ ਤੇ ਪਹਿਰਾ ਦੇ ਕੇ ਸ਼ੰਘਰਸ਼ ਕਰਨ ' ਚ ਹੈ। ਪਾਠ-ਪੂਜਾ, ਭੂਤ-ਕਾਲ ਦਾ ਸੰਕਲਪ ਹੈ ਅਤੇ ਸ਼ੰਘਰਸ਼ ਵਰਤਮਾਨ ਦੀ ਲੋੜ ਹੈ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਭਵਿੱਖ ਦਾ ਪਹਿਰੇਦਾਰ ਹੈ।

ਜਦੋਂ ਅਸੀਂ ਇਸ ਸੰਕਲਪ ਦਾ ਰਾਜਨੀਤਿਕ ਦ੍ਰਿਸ਼ਟੀਕੋਣ ਤੋਂ ਵਿਸ਼ਲੇਸ਼ਣ ਕਰਦੇ ਹਾਂ ਤਾਂ ਰਾਜਨੀਤੀ ਦੀਆਂ ਛਾਤਰ ਚਾਲਾਂ ਅਤੇ ਅੰਗਰੇਜਾਂ ਦੇ 'ਪਾੜੋ ਤੇ ਰਾਜ ਕਰੋ ' ਦੀ ਨੀਤੀ ਦੇ ਕੋੜੇ ਹਥਿਆਰਾਂ ਦਾ ਕਿੱਸਾ ਸਾਡੇ ਸਾਹਮਣੇ ਚਸ਼ਮਦੀਦ ਗਵਾਹ ਬਣ ਕੇ ਖਲੋ ਜਾਂਦਾ ਹੈ ਜਿਸ ਤੋਂ ਪਤਾ ਚਲਦਾ ਹੈ ਕਿ ਅੰਧਵਿਸ਼ਵਾਸ਼ਾਂ ਅਤੇ ਵਹਿਮਾਂ ਭਰਮਾਂ ਦੇ ਸੰਕਲਪਾਂ ਨੂੰ ਪੱਠੇ ਪਾਉਣ ਦਾ ਕੰਮ ਹਮੇਸ਼ਾਂ ਰਾਜਕੀ ਧਿਰਾਂ ਕਰਦੀਆਂ ਆਈਆਂ ਹਨ। 1947 ਦੀ ਵੰਡ ਜਿਸ ਦਾ ਅਧਾਰ ਨਿਰੋਧ ਧਰਮਾਂ ਨੂੰ ਬਣਾਇਆ ਗਿਆ ਸੀ, ਸਾਡੇ ਸਾਹਮਣੇ ਹੈ। ਜਿਸ ਵਿੱਚ ਇੱਕ ਧਰਮ ਦ ਚੰਗੇ ਭਲੇ ਲੋਕ ਹੈਵਾਨ ਬਣ ਕੇ ਦੂਜੇ ਧਰਮ ਦੇ ਮਾਸੂਮ ਲੋਕਾਂ ਤੇ ਅੱਤਿਆਚਾਰ ਕਰਦੇ ਰਹੇ। ਜਿਸ ਨਾਲ ਲੋਕਾਂ 'ਚ ਨਫਰਤ ਦੇ ਬੀਜ ਅਜੇ ਤੱਕ ਵੀ ਉਗਲੇ ਚਲੇ ਆ ਰਹੇ ਹਨ। ਇਸ ਵੰਡ ਪਿੱਛੇ ਵੀ ਛਾਤਰ ਰਾਜਕੀ ਲੋਕਾਂ ਦਾ ਹੱਥ ਸੀ। ਫਿਰ ਲੋਕਾਂ ਨੂੰ ਵੰਡਣ ਦਾ ਦੂਜਾ ਅਧਾਰ ਜਾਤ ਅਤੇ ਇਲਾਕਾ ਸੀ। ਜਿਸ ਦੀ ਵਰਤੋਂ ਕਰਕੇ ਵਿਸਾਲ ਪੰਜਾਬ ਦੇ ਤਿੰਨ ਟੋਟੇ ਕਰ ਦਿੱਤੇ (ਪੰਜਾਬ, ਹਰਿਆਣਾ, ਹਿਮਾਚਲ)। ਹੁਣ ਹਾਕਮ ਲੋਕਾਂ ਨੇ ਇੱਕ ਹੋਰ ਘਾਤਕ ਹਥਿਆਰ ਲੋਕਾਂ ਨੂੰ ਪਾੜਨ ਦਾ ਅਪਣਾਇਆ ਹੈ ਉਹ ਹੈ ਗੋਤਾਂ ਦੇ ਅਧਾਰ ਤੇ ਲੋਕਾਂ ਦੀ ਵੰਡ। ਇਸ ਨਾਲ ਜਿੱਥੇ ਪਹਿਲਾਂ ਸਭ ਲੋਕ ਆਪਣੇ ਆਪਣੇ ਧਰਮਾਂ ਨੂੰ/ਜਾਤਾਂ ਨੂੰ ਸ਼ਰੇਸ਼ਟ ਸਮਝਦੇ ਸਨ, ਉਥੇ ਹੁਣ ਗੋਤਾਂ ਨੂੰ ਸਰਵਉਚ ਸਮਝਕੇ ਦੂਸਰੇ ਗੋਤਾਂ ਦੇ ਲੋਕਾਂ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਕਰਨਗੇ। ਇਹੋ ਕਾਰਨ ਹੈ ਕਿ ਗੋਤਾਂ ਤੇ ਅਧਾਰਤ ਜਠੇਰਿਆਂ ਦੀਆਂ ਮਹਿਲਨੁਮਾਂ ਇਮਾਰਤਾਂ ਉਸਾਰੀਆਂ ਜਾ ਰਹੀਆਂ ਹਨ। ਸਧਾਰਨ ਲੋਕਾਂ ਦੀ ਅੰਧਵਿਸ਼ਵਾਸ਼ੀ ਮਾਨਸਿਕਤਾ ਹਾਕਮ ਲੋਕਾਂ ਲਈ ਵਰਦਾਨ ਹੈ। ਕਿਉਂਕਿ ਅੰਧਵਿਸ਼ਵਾਸ਼ ਬਿਰਤੀ , ਕਿਸਮਤਵਾਦ, ਸਵਰਗ, ਨਰਕ, ਮਾੜੇ ਚੰਗੇ ਕਰਮਾਂ ਆਦਿ ਦੇ ਫਲਸਫੇ ਨੂੰ ਜਨਮ ਦਿੰਦੀ ਹੈ।ਜਿਸ ਕਰਕੇ ਲੋਕ ਸਮਾਜ ਦੀਆਂ ਅਸਮਾਨਤਾਵਾਂ, ਬੁਰਾਈਆਂ, ਘਾਟਾਂ ਕਮਜੋਰੀਆਂ 'ਚ ਸੁਧਾਰ ਕਰਨ ਲਈ ਸੰਘਰਸ਼ ਕਰਨ ਦੀ ਬਜਾਇ ਜਠੇਰਿਆਂ ਦੀਆਂ ਸਮਾਧਾਂ ਤੇ ਮੱਥਾ ਟੇਕ ਕੇ ਅਗਲੇ ਜਨਮਾਂ 'ਚ ਸਵਰਗਾਂ ਦੀ ਪ੍ਰਾਪਤੀ ਲਈ ਮਨੁੱਖੀ ਜੀਵਨ ਨੂੰ ਦਾਅ ਤੇ ਲਗਾ ਦਿੰਦੇ ਹਨ। ਸੋ ਸਾਨੂੰ ਪੁਰਾਤਨ ਫਲਸਫਿਆਂ ਨੂੰ ਵਿਗਿਆਨ ਦੀ ਕਸਵੱਟੀ ਤੇ ਪਰਖ ਕੇ ਹੀ ਮੰਨਣ ਦੀ ਪਰੰਪਰਾ ਨੂੰ ਲਾਗੂ ਕਰਨਾ ਚਾਹੀਦਾ ਹੈ।ਅਜਿਹਾ ਕਰਕੇ ਹੀ ਅਸੀਂ ਸ਼ਹੀਦ ਭਗਤ ਸਿੰਘ, ਬਾਬਾ ਨਾਨਕ, ਸ਼ਹੀਦ ਊਧਮ ਸਿੰਘ ਤੇ ਕਰਤਾਰ ਸਿੰਘ ਦੇ ਸੁਪਨਿਆਂ ਨੂੰ ਇੱਕੀਵੀਂ ਸਦੀ 'ਚ ਪੂਰਾ ਕਰਨ ਦਾ ਯਤਨ ਕਰ ਸਕਦੇ ਹਾਂ।





# ਸੋਚ ਦਾ ਪੱਧਰ

-ਰਾਮ ਸਵਰਨ ਸਿੰਘ

ਜਿੰਦਗੀ ਪ੍ਰਤੀ ਅਪਣਾਈ ਉਸਾਰੂ ਸੋਚ ਹੀ ਸਫਲਤਾ ਦਾ ਰਾਜ ਹੈ। ਕੁੱਝ ਵੀ ਚੰਗਾਂ ਜਾਂ ਬੁਰਾ ਪਰਖਣ ਲਈ ਸੋਚ ਦਾ ਲੜ ਫੜਨਾ ਪੈਂਦਾ ਹੈ। ਸੋਚ ਮਨੁੱਖ ਨੂੰ ਉਚ ਅਸਮਾਂਨੀ ਉਡਣਾ ਸਿਖਾਉਂਦੀ ਹੈ। ਮਨੁੱਖ ਉਹੀ ਕੁੱਝ ਹੁੰਦਾ ਹੈ ਜੋ ਉਹ ਸੋਚਦਾ ਹੈ। ਮੰਜਿਲ ਦੀ ਪ੍ਰਾਪਤੀ ਲਈ ਤੇ ਆਪਣੇ ਸੁਪਨਿਆਂ 'ਚ ਰੰਗ ਭਰਨ ਲਈ ਸੋਚ ਨੂੰ ਅਮਲੀ ਜਾਮਾ ਪਹਿਨਾਉਣ ਦੀ ਜਰੂਰਤ ਹੁੰਦੀ ਹੈ।ਸੋਚ ਵਿੱਚ ਲਟ-ਲਟ ਬਲਦਾ ਚਾਨਣ ਗਿਆਨ ਨਾਲ ਆਉਂਦਾ ਹੈ। ਤਜਰਬੇ ਤੇ ਖੋਜ ਪੜਤਾਲ ਦੀ ਰੁਚੀ ਨਾਲ ਆਉਂਦਾ ਹੈ।

ਸਮੇਂ ਦੇ ਬਦਲਣ ਨਾਲ ਭਾਵੇਂ ਸਮਾਜ ਲਗਾਤਾਰ ਵਿਕਾਸ ਕਰ ਰਿਹਾ ਹੈ ਤੇ ਵਿਗਿਆਨ ਦੀ ਸਹਾਇਤਾ ਨਾਲ ਅਸੀਂ ਹਰ ਤਰ੍ਹਾਂ ਦੀਆਂ ਸੁਖ ਸਹੂਲਤਾਂ ਮਾਣ ਰਹੇ ਹਾਂ ਪਰ ਸਮਾਜ ਵਿੱਚ ਜਿਆਦਾਤਰ ਲੋਕਾਂ ਦੀ ਸੋਚ ਦਾ ਪੱਧਰ ਜਿਉਂ ਦਾ ਤਿਉਂ ਕਾਇਮ ਹੈ। ਮਸਲਨ ਜੇ ਕੋਈ ਦੁੱਖ-ਤਕਲੀਫਾਂ ਦਾ ਸ਼ਿਕਾਰ ਹੈ ਤਾਂ ਉਸਦਾ ਖਿਆਲ ਹੈ, 'ਜਿੰਨੇ ਲਿਖੇ ਹਨ, ਓਨੇ ਭੋਗਣੇ ਹੀ ਹਨ '। ਜੇਕਰ ਕਿਸੇ ਨੂੰ ਨੌਕਰੀ ਨਹੀਂ ਮਿਲਦੀ, ਵਪਾਰ 'ਚ ਲਗਾਤਾਰ ਘਾਟਾ ਪੈਂਦਾ ਹੈ, ਆਰਥਿਕ ਮੰਦਹਾਲੀ ਦਾ ਸ਼ਿਕਾਰ ਹੈ ਤਾਂ ਉਹ ਸਮਝਦਾ ਹੈ ਕਿ ਮੇਰੀ ਤਾਂ 'ਕਿਸਮਤ ' ਹੀ ਮਾੜੀ ਹੈ। ਜੇਕਰ ਕੋਈ ਸੰਤਾਨ ਤੋਂ ਵਾਂਝਾ ਹੈ ਤਾਂ ਉਹ ਧਾਰਮਿਕ ਸਥਾਨਾਂ ਤੇ ਮੱਥੇ ਰਗੜਦਾ ਹੈ। ਕਹਿਣ ਦਾ ਭਾਵ ਅਜਿਹੇ ਲੋਕਾਂ ਦੀ ਸੋਚ ਹਨੇਰੇ ਵਿੱਚ ਭਟਕਦੀ ਹੈ। ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਦੇ ਜੰਜਾਲ ਵਿੱਚ ਉਲਝੀ ਹੋਈ ਹੈ। ਉਹ ਨਿਰਾਸ਼ਤਾ ਦਾ ਸ਼ਿਕਾਰ ਹਨ ਤੇ ਇਸ ਨਿਰਾਸ਼ਤਾ ਤੋਂ ਬਚਣ ਲਈ ਲਾਈਲੱਗ ਬਣਕੇ ਧਰਮ ਗੁਰੂਆਂ ਦੀ ਸ਼ਰਨ ਵਿੱਚ ਜਾ ਬੈਠਦੇ ਹਨ। ਮਨੁੱਖ ਦੀ ਸੋਚ ਦਾ ਦੂਸਰਾ ਨਕਾਰਾਤਮਕ ਪਹਿਲੂ ਇਹ ਹੈ ਕਿ ਉਹ ਜਾਤ ਪਾਤ ਦੀ ਹਉਮੈ ਦਾ ਸਿਕਾਰ ਹੈ, ਉਸ ਨੂੰ ਧਰਮ ਦਾ ਨਸ਼ਾ ਚੜਿਆ ਰਹਿੰਦਾ ਹੈ। ਅਜਿਹੀ ਸੋਚ ਫਿਰਕਾਪ੍ਰਸਤੀ ਨੂੰ ਹਵਾ ਦਿੰਦੀ ਹੈ ਜਿਸ ਨਾਲ ਮਨੁੱਖ ਵਿੱਚੋਂ ਮਨੁੱਖਤਾ ਮਰ ਜਾਂਦੀ ਹੈ। ਆਪਣਾ ਸੁਆਰਥ ਤੇ ਪੈਸਾ ਇਕੱਠਾ ਕਰਨ ਦਾ ਲਾਲਚ ਵੀ ਮਨੁੱਖ ਦੀ ਸੋਚ ਨੂੰ ਕੁਰਾਹੇ ਤੋਰ ਰਿਹਾ ਹੈ। ਜਿਸ ਨਾਲ ਸਮਾਜ ਵਿੱਚ ਇੱਕ ਨਵਾਂ ਕਲਚਰ ਪੈਦਾ ਹੋ ਰਿਹਾ ਹੈ ਤੇ ਭਾਈਚਾਰਕ ਸਾਂਝ ਤਿੜਕ ਰਹੀ ਹੈ।

ਇੱਕ ਪੰਜਾਬੀ ਸ਼ਾਇਰਿ ਦਾ ਕਥਨ ਹੈ ਕਿ, 'ਥੰਮਣ੍ਹਾ, ਰੁਕਣਾ ਮੌਤ ਨਿਸ਼ਾਨੀ, ਦਏ ਸੜ੍ਹਾਂਦ ਖੜੋਤ ਪਾਣੀ '। ਇੱਕ ਹੋਰ ਚਿੰਤਕ ਦਾ ਕਥਨ ਹੈ ਕਿ, ' ਜਿਹੜਾ ਵਿਅਕਤੀ ਆਪਣੀ ਸੋਚ ਨਹੀਂ ਬਦਲਦਾ ਉਹ ਖੜੇ ਪਾਣੀ ਵਾਂਗ ਹੁੰਦਾ ਹੈ ਜਿਸ ਵਿੱਚ ਕੀੜੇ ਪੈਦਾ ਹੁੰਦੇ ਹਨ।' ਅੱਜ ਖੜੇ ਪਾਣੀ ਵਾਂਗ ਨੀਂਵੇ ਪੱਧਰ ਦੀ ਸੋਚ ਨੂੰ ਬਦਲਣ ਦੀ ਲੋੜ ਹੈ। ਇਹ ਜੀਵਨ ਸਾਡਾ ਹੈ ਤੇ ਇਸ ਦੀ ਨਿਰਾਸ਼ਤਾ ਦੂਰ ਕਰਨ ਲਈ ਧਰਮ-ਗੁਰੂਆਂ ਦੀ ਸ਼ਰਨ ਵਿੱਚ ਜਾਣ ਦੀ ਬਜਾਇ ਉਦਮ ਦੀ ਲੋੜ ਹੈ।

ਜੀਵਨ ਨੂੰ ਹਰਿਆ ਭਰਿਆ ਤੇ ਖੁਸ਼ੀਆਂ ਭਰਪੂਰ ਬਣਾਉਣ ਲਈ ਸਭ ਤੋਂ ਪਹਿਲਾਂ ਸੋਚ ਦਾ ਪੱਧਰ ਉਚਾ ਚੁੱਕਣਾ ਲਾਜਮੀ ਹੈ। ਜੇਕਰ ਧਾਰਮਿਕ ਸਥਾਨਾਂ ਤੇ ਜਾਣ ਨਾਲ ਸੁੱਖ ਸ਼ਾਂਤੀ ਜਾਂਜੀਵਨ ਦੀਆਂ ਹੋਰ ਸੁੱਖ ਸਹੂਲਤਾਂ ਮਿਲਦੀਆਂ ਹੁੰਦੀਆਂ ਤਾਂ ਹੁਣ ਨੂੰ ਅਸੀਂ ਕਦੋਂ ਦੇ ਖੁਸ਼ਹਾਲ ਹੋ ਗਏ ਹੁੰਦੇ। ਇਸ ਸੱਚ ਨੂੰ ਸਮਝਣ ਦੀ ਜਰੂਰਤ ਹੈ ਕਿ ਇਸ ਜੀਵਨ ਤੋਂ ਅਗਲਾ ਜਨਮ ਇੱਕ ਕੋਰੀ ਕਲਪਨਾ ਹੈ।ਸਾਨੂੰ ਜੀਵਨ ਦੇ ਰਸਤੇ 'ਚ ਛਾਏ ਗਾੜ੍ਹੇ ਹਨੇਰੇ ਨੂੰ ਦੂਰ ਕਰਨ ਲਈ ਆਪਣੀ ਸੋਚ ਨੂੰ ਵਿਗਿਆਨ ਸੰਗ ਜੋੜਨਾ ਚਾਹੀਦਾ ਹੈ। ਜਾਤ-ਪਾਤ ਤੇ ਧਰਮ ਦੀਆਂ ਵਲਗਣਾ ਤੋਂ ਉਪਰ ਉਠ ਕੇ ਇਨਸਾਨੀਅਤ ਦੇ ਮੁੱਦਈ ਬਨਣਾ ਚਾਹੀਦਾ ਹੈ।ਲੋਕਾਂ ਨੂੰ ਸੋਚ ਦੇ ਹਨੇਰੇ 'ਚੋਂ ਕੱਢਣ ਲਈ ਯਤਨ ਤੇਜ ਕਰਨੇ ਚਾਹੀਦੇ ਹਨ।

### ਫੁਟਬਾਲ ਤੇ ਅੰਧਵਿਸ਼ਵਾਸ਼ :

ਪਿਛਲੇ ਦਿਨਾਂ 'ਚ ਵਿਸ਼ਵ ਫੁੱਟਬਾਲ ਮੁਕਾਬਲੇ ਸਮੁੱਚੀ ਦੁਨੀਆਂ 'ਚ ਚਰਚਾ ਦਾ ਵਿਸਾ ਬਣੇ ਰਹੇ। ਹਰ ਖੇਡ ਨਾਲ ਤਰ੍ਹਾਂ ਤਰ੍ਹਾਂ ਦੇ ਅੰਧਵਿਸ਼ਵਾਸ਼ ਜੁੜੇ ਹੋਏ ਹਨ ਪਰ ਸਫਲਤਾ ਹਿੰਮਤ ਵਲਿਆਂ ਨੂੰ ਹੀ ਨਸੀਬ ਹੁੰਦੀ ਹੈ। ਪੈਰਿਸ ਦੇ ਫਿਊਚਰਇਸਟ ਸਟੇਡੀਅਮ ਜਿਸਦਾ ਉਦਘਾਟਨ ਪਿਛਲੇ ਸਾਲ ਕੀਤਾ ਗਿਆਂ ਸੀ, ਬਾਰੇ ਇਹ ਅੰਧਵਿਸ਼ਵਾਸ਼ ਪ੍ਰਚਲਿਤ ਸੀ ਕਿ ਜਿਸ ਟੀਮ ਨੇ ਇਸ ਸਟੇਡੀਅਮ ਵਿਚਲੇ ਡਰੈਸ ਵਿੰਗ ਦੇ ਬੀ ਰੂਮ ਵਿੱਚ ਕੱਪੜੇ ਬਦਲੇ ਹਨ ਉਸ ਨੂੰ ਹਾਰ ਦਾ ਮੂੰਹ ਵੇਖਣਾ ਪੈਂਦਾ ਹੈ। ਪਰ ਡੈਨਮਾਰਕ ਦੀ ਟੀਮ ਇਸੇ ਕਮਰੇ ਵਿੱਚ ਕੱਪੜੇ ਬਦਲ ਕੇ ਪ੍ਰੀ-ਕੁਆਟਰ ਫਾਈਨਲ ਮੈਚ ਵਿੱਚ ਨਾਈਜੀਰੀਆ ਨੂੰ ਕਰਾਰੀ ਹਾਰ ਦੇ ਕੇ ਪ੍ਰਚਲਿਤ ਅੰਧਵਿਸ਼ਵਾਸ਼ ਨੂੰ ਝੁਠਲਾ ਦਿੱਤਾ । ਕੁੱਲ ਅੰਧਵਿਸ਼ਵਾਸ਼ੀਆਂ ਦਾ ਹੁਣ ਕੀ ਬਣੇਗਾ !

ਸਫਾ 7 ਦੀ ਬਾਕੀ

ਛੇ ਸੱਤ ਹਜਾਰ ਮੀਲ ਦੂਰੋਂ ਸਮੁੰਦਰਾਂ ਰਾਹੀਂ ਆਏ ਅੰਗਰੇਜ, ਕਦੇ ਇੱਕ ਲੱਖ ਤੋਂ ਵੱਧ ਸਾਡੇ ਦੇਸ਼ ਵਿੱਚ ਨਹੀਂ ਸਨ ਆਏ। ਤਦ ਵੀ ਦੋ-ਢਾਈ ਸਦੀਆਂ ਕਰੋੜਾਂ ਤੇ ਰਾਜ ਕਰਦੇ ਰਹੇ। ਅਜਿਹੀਆਂ ਘਟਨਾਵਾਂ ਸਾਡੇ ਇਤਿਹਾਸ ਨੂੰ ਮਾਣ ਮੱਤਾ ਨਹੀਂ ਬਣਾਉਂਦੀਆਂ। ......ਦੁਫੇੜ ਦੇ ਨਾਲ ਨਾਲ ਤੇ ਇਸ ਕਾਰਨ ਵੀ ਭਾਰਤੀ ਸਮਾਜ ਵਿੱਚ ਤਬਦੀਲੀ ਨੂੰ ਲਿਆਉਣ ਲਈ ਅਣਥੱਕ ਮਿਹਨਤ, ਲਗਨ, ਪ੍ਰਤੀਬੱਧਤਾ, ਸਿਆਣਪ ਤੇ ਦ੍ਰਿੜਤਾ ਦੀ ਲੋੜ ਹੈ। ਜੇ ਇਸ ਪਾਸੇ ਥੋੜਾ ਬਹੁਤ ਵੀ ਅਮਲ ਕੀਤਾ ਜਾ ਸਕੇ ਤਾਂ ਨਿਸਚੇ ਹੀ ਇਹ ਬਹੁਤ ਮਹੱਤਵਪੂਰਨ ਤਬਦੀਲੀ ਹੋਵੇਗੀ, ਜਿਸ ਦੇ ਅਧਾਰ ਉਤੇ ਚੰਗੇਰੇ ਭਵਿੱਖ ਦੀ ਆਸ ਕੀਤੀ ਜਾ ਸਕਦੀ ਹੈ।.....ਪਰ ਅਜਿਹਾ ਦ੍ਰਿਸਟੀਕੋਣ, ਆਪਣੀ ਸੰਸਕ੍ਰਿਤੀ , ਇਤਿਹਾਸ ਤੇ ਇਨ੍ਹਾਂ ਦੇ ਪ੍ਰਭਾਵਾਂ ਨੂੰ ਸਮਝੇ ਬਿਨ੍ਹਾਂ ਸੰਭਵ ਨਹੀਂ।.....ਰਾਹ ਮੁਸ਼ਕਲ ਹੈ, ਪਰ ਇਸ ਰਾਹ ਤੁਰਨਾ ਅਸੰਭਵ ਨਹੀਂ। ਇਸ ਰਾਹ ਬਿਨ੍ਹਾਂ ਦੇਸ਼ ਦਾ ਕਲਿਆਣ ਵੀ ਨਹੀਂ। ਇਹ ਕਿਵੇਂ ਸੰਭਵ ਹੈ -ਇਹਦਾ ਉਤਰ ਇਹ ਹੈ ਕਿ ਇਹ ਕਾਰਜ ਲੋਕ ਪੱਖੀ ਰਾਜਸੀ ਪਾਰਟੀਆਂ ਹੀ ਕਰਨਗੀਆਂ ਤੇ ਅੱਗੇ ਪਿੱਛੇ ਉਹਨਾਂ ਨੂੰ ਇਸ ਰਾਹ ਤੁਰਨਾ ਤੇ ਲੋਕਾਂ ਨੂੰ ਤੋਰਨਾ ਹੀ ਪਏਗਾ।.....ਸੋ ਜਿੰਨੀ ਛੇਤੀ ਉਹ ਇਸ ਪਾਸੇ ਤੁਰ ਪੈਣ , ਚੰਗਾ ਹੈ ।........

ਪੁਸਤਕ ਪਹਿਚਾਣ :

## ਪੁਸਤਕ ਦਾ ਨਾਂ - ਅਨੋਖੇ ਰਾਹਾਂ ਦਾ ਸਫਰ - ਐਂਟਆਰਕਟਿਕਾ

ਲੇਖਕ - ਸੁਰਜੀਤ ਸਿੰਘ ਢਿਲੋਂ,
ਮਿਲਣ ਦਾ ਪਤਾ - ਪਬਲੀਕੇਸ਼ਨ ਬਿਊਰੋ, ਪੰ: ਯੂ: ਪਟਿਆਲਾ।
ਮੁੱਲ - 80 ਰੁਪਏ (ਬੁੱਕ ਕਲੱਬ ਦੇ ਮੈਂਬਰਾਂ ਲਈ 40 ਰੁਪਏ)
ਕੁੱਲ ਪੰਨੇ - 202

ਪੰਜਾਬੀ ਭਾਸ਼ਾ ਵਿੱਚ ਵਿਗਿਆਨਕ ਵਿਸ਼ਿਆਂ ਤੇ ਆਮ ਲੋਕਾਂ ਲਈ ਵਾਰਤਕ ਲਿਖਣ ਵਾਲਿਆਂ ਦੀ ਗਿਣਤੀ ਸਮੁੱਚੀ ਰਚਨਾਂ ਦੇ ਮੁਕਾਬਲੇ ਆਟੇ ਵਿੱਚ ਲੂਣ ਬਰਾਬਰ ਹੈ। ਅਜਿਹਾ ਸਹਿਤ ਰਚਣ ਵਲਿਆਂ ਦੀ ਬਹੁਗਿਣਤੀ ਵੀ ਵਿਗਿਆਨ ਦੀ ਸਧਾਰਨ ਸਿਖਿਆ ਪ੍ਰਾਪਤੀ ਹੀ ਹੈ। ਪਹਿਲੇ ਦਰਜੇ ਦੇ ਵਿਗਿਆਨੀ ਜਾਂ ਉਚ ਸਿਖਿਆ ਪ੍ਰਾਪਤ ਵਿਅਕਤੀ ਆਮ ਕਰਕੇ ਆਪਣੇ ਖੋਜਾਂ ਅਨੁਭਵਾਂ ਨੂੰ ਅੰਗਰੇਜੀ ਭਾਸ਼ਾ ਵਿੱਚ ਹੀ ਪੇਸ਼ ਕਰਦੇ ਹਨ। ਅਜਿਹਾ ਕਰਨਾ ਨਾ ਕੇਵਲ ਉਹਨਾਂ ਲਈ ਸੌਖਾ ਹੀ ਹੁੰਦਾ ਹੈ ਸਗੋਂ ਅੰਤਰਰਾਸ਼ਟਰੀ ਪ੍ਰਵਾਨਗੀ ਦਾ ਅਧਾਰ ਵੀ ਬਣਦਾ ਹੈ।

ਪਰ ਪ੍ਰੋ. ਸੁਰਜੀਤ ਸਿੰਘ ਢਿਲੋਂ ਨੇ ਆਪਣੇ ਖੋਜ ਅਨੁਭਵਾਂ ਨੂੰ ਪੰਜਾਬੀ ਵਿੱਚ ਪੇਸ਼ ਕਰਕੇ ਸੁਆਗਤਯੋਗ ਰਾਹ ਦਰਸਾਊ ਪਹਿਲਕਦਮੀ ਕੀਤੀ ਹੈ। ਹਥਲੀ ਪੁਸਤਕ ਪ੍ਰੋ. ਸੁਰਜੀਤ ਸਿੰਘ ਢਿਲੋਂ ਦੁਆਰਾ ਦੱਖਣੀ ਧਰੁਵ ਯਾਨਿ ਐਂਟਆਰਟਿਕਾ ਦੀ ਪ੍ਰਾਣੀ ਵਿਗਿਆਨੀ ਵਜੋਂ 1987 ਵਿੱਚ ਕੀਤੀ ਖੋਜ ਯਾਤਰਾ ਦਾ ਦਿਲਚਸਪ ਸਫਰਨਾਮਾ ਹੈ। ਇਹ ਸਫਰਨਾਮਾ ਇੱਕ ਪਾਸੇ ਤਾਂ ਅਨੋਖੇ ਦੀਪ ਬਾਰੇ ਉਤਸੁਕਤਾ ਜਗਾਉਂਦਾ ਹੈ, ਦੂਜੇ ਪਾਸੇ ਇਸ ਦੀਪ ਅਤੇ ਇਸ ਦੀਪ ਦੇ ਜੀਵਨ ਬਾਰੇ ਵਿਗਿਆਨਕ ਜਾਣਕਾਰੀ ਦਿੰਦਾ ਹੈ। ਲੇਖਕ ਦੀ ਖੂਬਸੂਰਤੀ ਇਸ ਗੱਲ ਵਿੱਚ ਹੈ ਕਿ ਲੇਖਕ ਨੇ ਜਾਣਕਾਰੀ ਲਈ ਲੋੜੀਂਦੇ ਵਿਗਿਆਨਕ ਤੱਥਾਂ ਅਤੇ ਸਿਧਾਂਤਾ ਨੂੰ ਵਿਗਿਆਨ ਦੀ ਪੜਾਈ ਤੋਂ ਕੋਰੇ ਆਮ ਵਿਅਕਤੀ ਦੀ ਸਮਝ ਵਿੱਚ ਆਉਣ ਵਾਲੀ ਭਾਸ਼ਾ ਵਿੱਚ ਸਹਿਜ ਹੀ ਸਮਝਾਇਆ ਹੈ।

ਪੁਸਤਕ ਦੇ ਪਹਿਲੇ ਭਾਗ ਵਿੱਚ ਲੇਖਕ ਨੇ ਪਟਿਆਲੇ ਤੋਂ ਐਂਟਆਰਟਿਕਾ ਜਾਣ ਦੇ ਸਫਰ ਨੂੰ ਸਫਰਨਾਮੇ ਦੀ ਤਕਨੀਕ ਵਿੱਚ ਲਿਖਿਆ ਹੈ। ਇਸ ਭਾਗ ਵਿੱਚ ਲੇਖਕ ਦੀਪ ਬਾਰੇ ਮੁੱਢਲੀ ਜਾਣਕਾਰੀ ਦਿੰਦਾ ਹੈ ਅਤੇ ਨਾਲੋ-ਨਾਲ ਸਮੁੰਦਰੀ ਜਹਾਜ ਦੇ ਰੌਚਿਕ ਪਰ ਮੁਸ਼ਕਲਾਂ ਭਰੇ ਸਫਰ ਬਾਰੇ ਦਸਦਾ ਹੈ। ਇਸੇ ਭਾਗ ਵਿੱਚ ਲੇਖਕ ਦਸਦਾ ਹੈ ਕਿ ਉਹਨਾਂ ਦਾ ਕੇਬਿਨ ਸਾਥੀ ਆਪਣੇ ਨਾਲ ਭਗਵਾਨ ਦੀ ਮੂਰਤੀ ਵੀ ਲੈ ਗਿਆ ਸੀ। ਸਫਰ ਦੌਰਾਨ ਲੇਖਕ ਨੇ ਪੜਨ ਲਿਖਣ ਲੱਗਿਆਂ ਉਹ ਮੂਰਤੀ ਕੇਬਿਨ ਦੇ ਮੇਜ ਤੋਂ ਜਰਾ ਪਾਸੇ ਸਰਕਾ ਦਿੱਤੀ ਸੀ ਤਾਂ ਕੇਬਿਨ ਸਾਥੀ ਨੇ ਬੁਰਾ ਮਨਾਇਆ ਸੀ। ਪਰ ਲੇਖਕ ਦਸਦਾ ਹੈ ਕਿ ਜਦੋਂ ਜਹਾਜ ਦੱਖਣੀ ਧਰੁਵ ਵੱਲ 40 ਲੈਟੀਚਿਊਡ ਤੋਂ ਅੱਗੇ ਵਧਦਾ ਹੈ ਤਾਂ ਸਮੁੰਦਰ ਵਿੱਚ ਭਿਆਨਕ ਹਲ ਚਲ ਕਾਰਨ ਜਹਾਜ ਡੋਲਦਾ ਹੈ ਅਜਿਹੀ ਡਿਕ ਡੋਲਣ ਤੋਂ ਬਾਅਦ ਦਾ ਚਿੱਤਰ ਲੇਖਕ ਇਉਂ ਖਿੱਚਦਾ ਹੈ "ਮੇਰੀ ਨਜਰ ਲਿਖਣ ਮੇਜ ਵੱਲ ਗਈ ਜਿੱਥੇ ਕਿ ਲੈਂਪ ਪਹਿਲਾਂ ਵਾਂਗ ਹੀ ਰੌਸ਼ਨ ਸੀ, ਪਰ ਇਸ ਰੌਸ਼ਨੀ ਵਿੱਚ ਚਮਕਦੀ ਮੂਰਤੀ ਮੈਨੂੰ ਵਿਖਾਈ ਨਾ ਦਿੱਤੀ। ਉਹੋ ਹੀ ਮੂਰਤੀ ਮੇਜ ਉਪਰੋਂ ਹੁਣ ਉਕਾ ਹੀ ਅਲੋਪ ਸੀ, ਜਿਸ ਦਾ ਆਪਣੀ ਥਾਂਵੋ ਥੋੜਾ ਜਿਹਾ ਸਰਕਾਇਆ ਜਾਣਾ ਵੀ ਮੇਰੇ ਸਾਥੀ ਲਈ ਅਸਹਿ ਸੀ।ਫਿਰ ਹੁਣ ਉਸਦਾ ਕੀ ਹੋਇਆ ? ਹੋ ਸਕਦਾ ਹੈ ਜਹਾਜ ਡੋਲਦਿਆ ਇਹ ਵੀ ਕਿਤੇ ਅੜਤਲੇ ਵਿੱਚ ਜਾ ਡਿੱਗੀ ਜਾ ਹੋਵੇ। ਪਰ ਤਲਾਸ਼ ਕਰਨ ਤੋਂ ਪਹਿਲਾਂ ਸਾਥੀ ਕੋਲੋ ਪੁੱਛਣਾ ਉਚਿਤ ਸੀ।

"ਡਾਕਟਰ ਸਾਹਿਬ ਮੇ ਵੋ ਮੂਰਤੀ ਕਹਾਂ ਹੈ,ਆਪਕੇ ਕੇ ਇਸ਼ਟ ਕੀ?" ਉਹਨਾਂ ਉਤਰ 'ਚ ਕਿਹਾ :

" ਇਸ ਹੰਗਾਮੇ ਵੋ ਇਧਰ ਉਧਰ ਲੁੜਕ ਰਹੇ ਥੇ ਔਰ ਮੈਨੇ ਸੰਭਾਲ ਕੇ ਲੀਏ ਉਨ੍ਹੇ ਮੇਜ ਕੀ ਦਰਾਜ ਕੇ ਅੰਦਰ ਰਖ ਦਿਆ ਹੈ ।"

ਉਹਨਾਂ ਦਾ ਉਤਰ ਸੁਣ ਕੇ ਮੈਂ ਆਪ ਮੁਹਾਰੇ ਹੀ ਕਿਹਾ :

"ਅਬ ਤਕ ਤੋਂ ਭਗਵਾਨ ਹੀ ਇਨਸਾਨ ਕੀ ਸੰਭਾਲ ਕਰਤੇ ਆ ਰਹੇ ਥੇ। ਫਰਜ ਕੀ ਇਸ ਅਦਾਇਗੀ ਮੇਂ ਕਬ ਤਬਦੀਲੀ ਹੂਈ ਕਿ ਅਬ ਭਗਵਾਨ ਕੀ ਸੰਭਾਲ ਕਾ ਅਧਿਕਾਰ ਵੀ ਇਨਸਾਨ ਖੁਦ ਅਪਨੇ ਆਪ ਕੋ ਦੇ ਬੈਠਾ ਹੈ ?" (ਪੰਨਾ 49)ਇਉਂ ਲੇਖਕ ਨੇ ਆਪਣੇ ਕੇਬਿਨ ਸਾਥੀ ਦੇ ਵਹਿਮੀ ਅੰਧਵਿਸ਼ਵਾਸ਼ੀ ਵਿਚਾਰਾਂ ਨੂੰ ਵਿਅੰਗ ਨਿਸ਼ਾਨਾ ਬਣਾਇਆ ਹੈ।

ਪੁਸਤਕ ਦੇ ਦੂਜੇ ਭਾਗ ਵਿੱਚ ਲੇਖਕ ਨੇ ਐਂਟਆਰਕਟਿਕਾ ਨਾਲ ਪਹਿਲੀ ਮਨੁੱਖੀ ਪਛਾਣ, ਐਂਟਆਰਕਟਿਕਾ ਨਾਲ ਮਨੁੱਖੀ ਮਿਲਾਪ, ਐਂਟਆਰਕਟਿਕਾ ਨਾਲ ਮਨੁੱਖੀ ਸੰਬੰਧ, ਦੱਖਣੀ ਧੁਰਾ ਤੇ ਸਕਾਟ, ਦੱਖਣੀ ਧੁਰਾ ਤੇ ਐਮੰਡਸਨ, ਦੱਖਣੀ ਧੁਰਾ ਤੇ ਸੈਕਲਟਨ, ਐਂਟਆਰਕਟਿਕਾ ਬਾਰੇ ਵੇਰਵਾ, ਐਂਟਆਰਕਟਿਕਾ ਦਾ ਪਿਛੋਕੜ, ਐਂਟਆਰਕਟਿਕਾ ਦਾ ਪਰਸਥਾਨ, ਐਂਟਆਰਕਟਿਕਾ ਅਤੇ ਵਿਗਿਆਨ, ਦੱਖਣੀ ਸਾਗਰਾਂ ਦੀ ਜੈਵਿਕ ਪਰਸਥਿਤੀ, ਦੱਖਣੀ ਸਾਗਰਾਂ ਦੀਆਂ ਮੱਛੀਆਂ, ਦੱਖਣੀ ਸਾਗਰਾਂ ਦੇ ਜਲ ਪੰਛੀ, ਐਲਬੈਟਰਾਸ ਦੇ ਸਕੂਏ, ਪੈਂਗੁਇਨ, ਦੱਖਣੀ ਸਾਗਰਾਂ 'ਚ ਵਸਦੇ ਪਸ਼ੂ, ਐਂਟਆਰਕਟਿਕਾ ਧਰਤੀ ਉਪਰਲੀ ਜੈਵਿਕ ਪਰਸਥਿਤੀ ਅਤੇ ਕੂਲਾਂ ਤੇ ਝੀਲਾਂ ਸਿਰਲੇਖਾ ਅਧੀਨ ਪਹਿਲਾ ਐਂਟਆਰਕਟਿਕਾ ਵੱਲ ਪਹਿਲੀਆਂ ਮੁਹਿੰਮਾ ਦਾ ਵੇਰਵਾ ਦਿੱਤਾ ਹੈ। ਇਸ ਤੋਂ ਬਾਅਦ ਲੇਖਕ ਨੇ ਐਂਟਆਰਕਟਿਕਾ ਦੇ ਬਾਰੇ ਸਮੁੱਚੀ ਵਿਗਿਆਨਕ ਪੱਖੋਂ ਮਹੱਤਵਪੂਰਨ ਜਾਣਕਾਰੀ ਖਾਸ ਕਰਕੇ ਜੀਵਨ ਬਾਰੇ ਭਰਪੂਰ ਜਾਣਕਾਰੀ ਦਿੱਤੀ ਹੈ।ਐਂਟਆਰਕਟਿਕਾ ਵੱਲ ਮੁਹਿੰਮਾਂ ਵਿੱਚੋਂ ਸਕਾਟ ਦਾ ਵੇਰਵਾ ਪੜ੍ਹਕੇ ਵਿਗਿਆਨੀਆਂ ਦੀਆਂ ਘਾਲਨਾਵਾਂ ਅੱਗੇ ਸਿਰ ਝੁੱਕ ਜਾਂਦਾ ਹੈ। ਸਕਾਟ ਅਤੇ ਉਸਦੇ ਸਾਥੀਆਂ ਨੇ ਕੁੱਝ ਨਵਾਂ ਖੋਜਣ ਲਈ ਪ੍ਰਕਿਰਤੀ ਨਾਲ ਟੱਕਰ ਲਈ ਅਤੇ ਅੰਤ ਬਰਫਾਨੀ ਬਰਫ ਵਿੱਚ ਦਫਨ ਹੋ ਗਏ। ਲੇਖਕ ਦਸਦਾ ਹੈ ਕਿ ਸਕਾਟ



ਭਾਵੇਂ ਇੱਕ ਹੋਰ ਮੁਹਿੰਮਬਾਜ ਐਮੰਡਸਨ ਅਤੇ ਪ੍ਰਕਿਰਤੀ ਤੋਂ ਹਾਰ ਗਿਆ ਸੀ ਪਰ ਉਸਦੀ ਘਾਲਣਾ ਮਾਨਵੀ ਗੌਰਵ ਦੀ ਮਿਸਾਲ ਹੈ। ਲੇਖਕ ਨੇ ਇਹ ਕਹਾਣੀ ਬੜੀ ਹੀ ਕਲਾਤਮਕ ਸੂਝ ਨਾਲ ਦੱਸੀ ਹੈ। ਦੂਜੇ ਭਾਗ ਦੇ.ਆਖਰੀ ਹਿੱਸੇ ਵਿੱਚ ਲੇਖਕ ਨੇ ਐਂਟਆਰਕਟਿਕਾ ਦੇ ਸਮੁੱਚੇ ਜੀਵਨ ਨੂੰ ਪਕੜਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਉਥੋਂ ਦੀ ਵਾਤਾਵਰਨ ਪ੍ਰਸਥਿਤੀ ਵਿੱਚ ਪੈਦਾ ਹੋਈ ਕਾਈ, ਕਾਈ ਉਪਰ ਪਲਣ ਵਾਲੀ ਕ੍ਰਿਲ ਮੱਛੀ ਅਤੇ ਇਸ ਮੱਛੀ ਉਪਰ ਪਲਣ ਵਾਲੀਆਂ ਸਕੁਇੱਡਾ,ਸਕੂਏ, ਪੈਂਗੁਇਨ, ਸੀਲਾਂ, ਵੇਲਾਂ ਬਾਰੇ ਵਿਸਥਾਰ ਵਿੱਚ ਦੱਸਿਆ ਹੈ।ਲੇਖਕ ਦਾ ਮੂਲ ਵਿਸ਼ਾ ਪ੍ਰਾਣੀ ਵਿਗਿਆਨ ਵਿੱਚ ਜੀਵ ਵਿਕਾਸ ਅਤੇ ਪ੍ਰਸਥਿਤੀ ਵਿਗਿਆਨ ਹੋਣ ਕਰਕੇ ਉਨ੍ਹਾਂ ਨੇ ਉਥੋਂ ਦੇ ਪਾਣੀਆਂ ਵਿੱਚ ਰਹਿ ਰਹੇ ਜੀਵਾਂ ਦੀਆਂ ਆਦਤਾਂ ਸੁਭਾਵਾਂ ਆਦਿ ਬਾਰੇ ਪ੍ਰਮਾਣਕ ਜਾਣਕਾਰੀ ਦਿੱਤੀ ਹੈ। ਲੇਖਕ ਦਸਦਾ ਹੈ ਕਿ ਜੇਕਰ ਛੋਟੀ ਕ੍ਰਿਲ ਮੱਛੀ ਚਾਰ ਪੰਜ ਇੰਚ ਹੀ ਲੰਮੀ ਹੈ ਤਾਂ ਦੂਜੇ ਪਾਸੇ ਪਸ਼ੂ ਸ਼੍ਰੇਣੀ ਦੀ ਬੇਲੀਨ ਵੇਲ੍ਹਾਂ ਵਿੱਚੋਂ ਨੀਲੀ ਵੇਲ੍ਹ ਦਾ ਭਾਰ 200 ਟਨ ਦੇ ਕਰੀਬ ਹੁੰਦਾ ਹੈ। ਇਸ ਦੀ ਨਿੱਤ ਦੀ ਖੁਰਾਕ ਹੀ ਤਿੰਨ ਟਨ ਦੇ ਕਰੀਬ ਹੁੰਦੀ ਹੈ। ਇੱਕ ਪਾਸੇ ਤਾਂ ਲੇਖਕ ਸਰੀਰ ਵਿਗਿਆਨਕ ਜਾਣਕਾਰੀ ਦਿੰਦਿਆਂ ਤੱਥਾਂ ਅੰਕੀੜਆਂ ਦੀ ਗੱਲ ਕਰਦਾ ਹੈ ਪਰ ਜੀਵਾਂ ਦੇ ਸੁਭਾਅ ਦੱਸਣ ਲੱਗਿਆਂ ਸਹਿਤ ਦਾ ਆਸਰਾ ਲੈਂਦਾ ਹੈ। ਪੈਂਗੁਇਨ ਦੇ ਸ਼ਰਮੀਲੇਪਨ ਨੂੰ ਉਹ ਗਾਲਿਬ ਦੇ ਸ਼ੇਅਰ ਨਾਲ ਪ੍ਰਗਟਾਉਂਦੇ ਹਨ।

"ਸ਼ਰਮ ਇੱਕ ਅਦਾਏ ਨਾਜ ਹੈ, ਅਪਨੇਂ ਹੀ ਸੇ ਸਹੀ
ਹੈ ਕਿਤਨੇ ਬੇਹਿਜਾਬ, ਕਿ ਹੈ ਯੂੰ ਹਿਜਾਬ ਮੇਂ "

ਪੁਸਤਕ ਦੇ ਆਖਰੀ ਭਾਗ ਵਿੱਚ ਐਂਟਆਰਕਟਿਕਾ ਤੋਂ ਵਾਪਸ ਪਟਿਆਲੇ ਪੁੱਜਣ ਦੀ ਦਾਸਤਾਨ ਹੈ। ਇਹ ਪੁਸਤਕ ਮੇਰੀ ਜਾਚੇ ਵਿਗਿਆਨਕ ਜਾਣਕਾਰੀ ਅਤੇ ਸਹਿਤਕ ਕਲਾਤਮਕਿਤਾ ਦਾ ਸੁਮੇਲ ਹੈ। ਇੱਕ ਪਾਸੇ ਲੇਖਕ ਹਰ ਮਸਲੇ ਤੇ ਵਿਗਿਆਨਕ ਜਾਣਕਾਰੀ ਦਿੰਦਾ ਹੈ ਤਾਂ ਲੋੜ ਅਨੁਸਾਰ ਮਾਨਵੀਂ ਭਾਵਨਾਵਾਂ ਨੂੰ ਪ੍ਰਗਟ ਕਰਨ ਲਈ ਉਰਦੂ ਦੇ ਖਾਸ ਕਰ ਗਾਲਿਬ ਦੇ ਸ਼ੇਅਰ ਢੁਕਾਉਂਦਾ ਹੈ। ਮਨੁੱਖ ਦੇ ਬੁਨਿਆਦੀ ਸਰੋਕਾਰਾਂ ਬਾਰੇ ਨਿਟਸ਼ੇ ਵਰਗੇ ਫਿਲਾਸਫਰਾਂ ਤੋਂ ਲੈ ਕੇ ਅੰਗਰੇਜ ਨਾਵਲਕਾਰ ਡਿਕਨਜ ਤੱਕ ਦੇ ਹਵਾਲੇ ਮਿਲਦੇ ਹਨ। ਪੰਜਾਬੀ ਦੇ ਹਰ ਪਾਠਕ ਨੂੰ ਜਿਸਦੀ ਵਿਗਿਆਨ ਅਤੇ ਵਿਗਿਆਨਕ ਘਾਲਨਾਵਾਂ ਘਾਲਣ ਵਾਲੇ ਵਿਗਿਆਨੀਆਂ ਵਿੱਚ ਦਿਲਚਸਪੀ ਹੈ, ਇਸ ਅਨੋਖੇ ਸਫਰ ਦੀ ਕਹਾਣੀ ਅਵੱਸ਼ ਪੜਨੀ ਚਾਹੀਦੀ ਹੈ।

-ਡਾ.ਰਾਜਿੰਦਰ ਪਾਲ ਸਿੰਘ

ਮਿੰਨੀ ਕਹਾਣੀ :

### ਰਾਸ਼ੀਫਲ

ਅੱਜ ਆਪਣਾ ਰਾਸ਼ੀਫਲ ਪੜ ਕੇ ਬਹੁਤ ਖੁਸ਼ ਹਾਂ, "ਲਾਭ ਹੀ ਲਾਭ ਤੇ ਮਨ ਖੁਸ਼ ਰਵੇਗਾ।"

ਹੁਣੇ ਹੀ ਸਫਰ ਤੋਂ ਮੁੜਿਆਂ ਹਾਂ। ਕੱਪੜੇ ਬਦਲਦਿਆਂ ਵੇਖਿਆ, ਬਟੂਆ ਗਾਇਬ ਹੈ, ਮਨ ਅਫਸੋਸਿਆ ਗਿਆ।

-ਕਮਲ ਵੋਹਰਾ।

ਮਿੰਨੀ ਕਹਾਣੀਆਂ :

### ਧਰਮ

ਚੌਂਕ ਵਿੱਚ ਤਿੰਨ ਆਦਮੀ ਖੜੇ ਸਨ। ਇੱਕ ਸਫੈਦ ਪੋਸ਼, ਦੂਜਾ ਭਲਵਾਨ ਤੇ ਤੀਜਾ ਮਰੀਅਲ ਜਿਹਾ ਗਰੀਬ ਆਦਮੀ।

ਸਫੈਦ ਪੋਸ਼ ਹੱਸ ਰਿਹਾ ਹੈ। ਭਲਵਾਨ ਮਰੀਅਲ ਆਦਮੀ ਨੂੰ ਕੁੱਟ ਰਿਹਾ ਹੈ, "ਬੋਲ ! ਦੁਬਾਰਾ ਸੇਠ ਸਾਹਿਬ ਤੋਂ ਪੈਸੇ ਦੀ ਮੰਗ ਕਰੇਂਗਾ?"

" ਹਾਂ ਹਾਂ ਜਰੂਰ ਕਰਾਂਗਾ। ਮੈਂ ਭੀਖ ਨਹੀਂ ਮੰਗ ਰਿਹਾ, ਆਪਣੀ ਪਿਛਲੇ ਸੱਤਾਂ ਮਹੀਨਿਆਂ ਦੀ ਤਨਖਾਹ, ਆਪਣਾ ਹੱਕ ਈ ਤਾਂ ਮੰਗ ਰਿਹਾ ਹਾਂ ?"

ਭਲਵਾਨ ਜਿੰਨਾ ਉਸ ਮਰੀਅਲ ਆਦਮੀ ਨੂੰ ਕੁੱਟਦਾ ਸੀ, ਮਰੀਅਲ ਤੇ ਗਰੀਬ ਆਦਮੀ ਓਨੀ ਹੀ ਆਪਣੀ ਅਵਾਜ ਬੁਲੰਦ ਕਰਦਾ।

ਇਹ ਕਾਰਜ ਚੱਲ ਹੀ ਰਿਹਾ ਸੀ ਕਿ ਉਥੋਂ ਚਾਰ ਆਦਮੀ ਗੁਜਰੇ। ਇੱਕ ਸਿੱਖ, ਦੂਜਾ ਮੁਸਲਮਾਨ, ਤੀਜਾ ਹਿੰਦੂ ਤੇ ਚੌਥਾ ਈਸਾਈ। ਸਿੱਖ ਅਦਮੀ ਦਾ ਹੱਥ ਆਪਣੀ ਕਿਰਪਾਨ ਤੇ ਚਲਾ ਗਿਆ ਤੇ ਉਹਦੇ ਦਿਲ ਆਈ ਕਿ ਉਹ ਭਲਵਾਨ ਦੇ ਹੱਥੋਂ ਮਾੜਚੂ ਆਦਮੀ ਨੂੰ ਛੁਡਾ ਲਵੇ, ਪਰ ਆਪਣੀ ਨਿੱਤਨੇਮੀ ਗੁਰਦੁਆਰੇ ਜਾਣ ਦੀ ਦੇਰੀ ਕਰਕੇ ਉਹ ਗੁਜਰ ਗਿਆ।

ਮੁਸਲਮਾਨ ਆਦਮੀ ਨੇ ਵੀ ਕੁੱਝ ਇਸੇ ਤਰ੍ਹਾਂ ਦਾ ਸੋਚਿਆ, ਪਰ ਮਸਜਿਦ ਵਿੱਚ ਸਮੇਂ ਸਿਰ ਨਮਾਜ ਪੜ੍ਹਨ ਕਰਕੇ ਉਹ ਵੀ ਕੰਨੀ ਕਤਰਾ ਗਿਆ।

ਹਿੰਦੂ ਸਖਸ਼ ਰਾਮ ਰਾਮ ਕਰਦਾ ਹੋਇਆ ਮੰਦਿਰ ਵੱਲ ਵਧਣ ਲੱਗਾ, ਜਦੋਂ ਕਿ ਈਸਾਈ ਕੋਈ ਖਾਸ ਗੱਲ ਨੀ ' ਆਖ ਕੇ ਗਿਰਜੇ ਪਹੁੰਚਣ ਲਈ ਤੇਜ ਤੇਜ ਤੁਰਨ ਲੱਗਾ।

ਚਾਰੇ ਜਣੇ ਜਦੋਂ ਆਪਣੇ ਵਾਹਿਗੁਰੂ, ਅੱਲਾ, ਰਾਮ ਤੇ ਈਸਾ ਦਾ ਨਾਮ ਜਪ ਕੇ ਵਾਪਿਸ ਪਰਤੇ ਤਾਂ ਚਾਰੇ ਧਰਮਾਂ ਦੀ ਇਕੋ ਭਾਸ਼ਾ ਸੀ, "ਹੈਂ! ਇਹ ਤਾਂ ਮਰ ਗਿਆ ?"

-ਸੁਖਮਿੰਦਰ ਸੇਖੋਂ

### ਅਕਲਾਂ ਬਾਝੋਂ......

ਹੱਥਾਂ ਚ ਸਟੀਲ ਦਾ ਗਿਲਾਸ ਫੜੀ ਨਾਮੋ ਦੀ ਕੁੜੀ ਬਬਲੀ ਗੁਰੋਂ ਹੋਰਾਂ ਦੇ ਵਿਹੜੇ 'ਚ ਆਣ ਖਲੋਤੀ, "ਚਾਚੀ ਪਾਈਆ ਕੁ ਦੁੱਧ ਦੇਈਂ। ਭਾਮੇਂ ਪੈਹੇ ਲੈ ਲਈਂ। ਸਾਡੇ ਘਰ ਪ੍ਰਾਹੁਣੇ ਆ ਗਏ ਨੇ। ਚਾਹ ਧਰਨੀ ਏ।

ਅੱਗਿਓਂ ਗੁਰੋ ਨੇ ਕੋਰਾ ਜੁਆਬ ਦੇਂਦਿਆਂ ਆਖਿਆ," ਨਾ, ਮੈਂ ਓਨਾ ਚਿਰ ਆਪਣੀ ਸੱਜਰ ਸੂਈ ਮਹਿੰ ਦਾ ਦੁੱਧ ਕਿਸੇ ਨੂੰ ਨੀ ਦੇਣਾ, ਜਿੰਨਾ ਚਿਰ ਮੈਂ 'ਰਗੜੇ ' ਆਲੇ ਪੀਰ ਦੇ ਖੀਰ ਨੀ ਚੜ੍ਹਾ ਕੇ ਆਉਂਦੀ।"

ਕਾਲਜ ਪੜਦੇ ਗੁਰੋ ਦੇ ਮੁੰਡੇ ਤੋਂ ਚੁੱਪ ਨਾ ਰਹਿ ਹੋਇਆ, "ਬੀਬੀ, ਮੋਏ ਪੀਰਾਂ ਫਕੀਰਾਂ ਨੂੰ ਧਿਆਉਣਾ ਛੱਡੋ, ਤੇ ਲੋੜ ਪੈਣ ਵੇਲੇ ਜੀਂਦੇ-ਜਾਗਦੇ ਇਨਸਾਨਾਂ ਦੇ ਕੰਮ ਆਉਣਾ ਸਿਖੋ।"

.....ਗੁਰੋ 'ਤੇ ਉਹਦੀ ਗੱਲ ਦਾ ਡੂੰਘਾਂ ਅਸਰ ਹੋਇਆ ਤੇ ਬਬਲੀ ਨੂੰ ਖਾਲੀ ਹੱਥ ਵਾਪਸ ਨਾ ਜਾਣ ਦਿੱਤਾ।

- ਨੂਰ ਸੰਤੋਖਪੁਰੀ

ਫਿਲਾਸਫੀ :

# ਭਾਰਤੀ ਨਾਸਤਿਕਤਾ

ਲੇਖਕ : ਦੇਬੀ ਪ੍ਰਸ਼ਾਦ ਚਟੋਪਾਧਿਆਇ

ਅਨੁਵਾਦ : ਅ. ਗੋਂਦਾਰਾ

ਭਾਰਤੀ ਨਾਸਤਿਕਤਾ ਦਾ ਅਧਿਐਨ ਬਹੁਤ ਮਹੱਤਵਪੂਰਨ ਹੈ। ਇਨ੍ਹਾਂ ਵਿੱਚੋਂ ਇੱਕ ਕਾਰਨ ਬਿਲਕੁੱਲ ਸਾਦਾ ਅਤੇ ਸਪੱਸ਼ਟ ਹੈ। ਭਾਰਤੀ ਨਾਸਤਿਕਤਾ ਦੇ ਚੋਖੇ ਗਿਆਨ ਬਿਨ੍ਹਾਂ ਪ੍ਰੰਪਰਕ ਭਾਰਤੀ ਸਿਆਣਪ ਬਾਰੇ ਸਾਡੀ ਜਾਣਕਾਰੀ ਅਧੂਰੀ ਰਹਿੰਦੀ ਹੈ। ਇਸਦਾ ਕਾਰਨ ਜਾਨਣਾ ਕੋਈ ਔਖਾ ਨਹੀਂ। ਪ੍ਰੰਪਰਕ ਨਾਸਤਿਕਤਾ ਨੇ ਭਾਰਤੀ ਸਿਆਣਪ ਦੇ ਆਗੂ ਨੁੰਮਾਇੰਦਿਆਂ ਦਰਮਿਆਨ ਸਪੱਸ਼ਟ ਸਹਿਮਤੀ ਦੇ ਵਿਸਾਲ ਖੇਤਰ ਦੀ ਪ੍ਰਤੀਨਿਧਤਾ ਕੀਤੀ ।

ਮੇਰਾ ਵਿਚਾਰ ਹੈ, ਕਿ ਪ੍ਰੰਪਰਕ ਭਾਰਤੀ ਸਿਆਣਪ ਦੇ ਆਗੂ ਪ੍ਰਤੀਨਿਧਾਂ ਨੂੰ ਮੁੱਖ ਭਾਰਤੀ ਦਾਰਸ਼ਨਿਕ ਰੁਝਾਨਾਂ ਦੇ ਪ੍ਰਵਾਨਿਤ ਵਿਆਖਿਆਕਾਰਾਂ ਵੱਲੋਂ ਲੈਣਾ ਚਾਹੀਦਾ ਹੈ। ਜਿਸ ਗੱਲ ਤੇ ਮੈਂ ਜੋਰ ਦੇ ਰਿਹਾ ਹਾਂ ਉਹ ਇਹ ਹੈ ਕਿ ਉਹਨਾਂ ਦੀ ਬਹੁਗਿਣਤੀ ਨਾਸਤਿਕਤਾ ਨੂੰ ਪਰਣਾਈ ਹੋਈ ਸੀ। ਇਸ ਦਾ ਭਾਵ ਇਹ ਹੈ ਕਿ ਉਹ ਸਿਰਫ ਰੱਬ ਦੇ ਸੁਆਲ ਵੱਲ ਬੇਲਾਗ ਨਹੀਂ ਸਨ, ਜਿਸ ਤਰ੍ਹਾਂ ਸ਼ਾਇਦ ਪਹਿਲੇ ਯੂਨਾਨੀ ਦਾਰਸ਼ਨਿਕ ਸਨ। ਇਸ ਦੇ ਉਲਟ ਭਾਰਤੀ ਦਾਰਸ਼ਨਿਕਾਂ ਨੇ ਆਪਣੀ ਸਮਰੱਥਾ ਮੁਤਬਿਕ ਗੰਭੀਰਤਾ ਨਾਲ, ਰੱਬ ਦੀ ਸਮੱਸਿਆ ਦਾ ਸਾਹਮਣਾ ਕੀਤਾ ਅਤੇ ਉਹ ਇਸ ਦਲੀਲ ਯੁਕਤ ਸਿੱਟੇ ਤੇ ਪਹੁੰਚੇ ਕਿ ਰੱਬ ਦੀ ਹੋਂਦ ਸਿਰਫ ਤਰਕ ਦੇ ਅਧਾਰ ਤੇ ਹੀ ਮੰਨੀ ਜਾ ਸਕਦੀ ਹੈ। ਇਹ ਇੱਕ ਅਨੋਖੀ ਸਥਿਤੀ ਹੈ। ਵਿਸ਼ਵ ਦਰਸ਼ਨ ਦੇ ਇਤਿਹਾਸ 'ਚ ਇਸ ਦਾ ਕੋਈ ਮੁਕਾਬਲਾ ਨਹੀਂ।

ਮੈਨੂੰ ਪਤਾ ਬਹੁਤੇ ਪਾਠਕਾਂ ਨੂੰ ਇਹ ਧਾਰਨਾਵਾਂ ਅਜੀਬ ਤੇ ਕਾਲਪਨਿਕ ਲੱਗਣਗੀਆਂ। ਪਰ ਇਸ ਦਾ ਕਾਰਨ ਗੱਪ ਹੈ ਤੱਥ ਨਹੀਂ। ਭਾਰਤੀ ਦਾਰਸ਼ਨਿਕ ਸਮੱਗਰੀ ਬਾਰੇ ਨਹੀਂ, ਸਗੋਂ ਭਾਰਤੀ ਦਰਸ਼ਨ ਬਾਰੇ ਬਣੀ ਹੋਈ ਇੱਕ ਹਰਮਨਪਿਆਰੀ ਮਿੱਥ।

ਇਹ ਗੱਪ ਅਧਿਆਤਮਕਵਾਦ ਬਾਰੇ ਹੈ। ਇਹ ਬਾਰ ਬਾਰ ਐਲਾਨ ਕੀਤਾ ਜਾਂਦਾ ਹੈ ਕਿ ਭਾਰਤੀ ਦਰਸ਼ਨ ਦੀ ਵਿਸ਼ੇਸ਼ ਖੂਬੀ ਇਸਦਾ ਅਧਿਆਤਮਕਵਾਦ ਹੈ। ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਇਸ ਅਧਿਆਤਮਕਵਾਦ ਨੇ ਹੀ ਸਾਡੇ ਦਾਰਸ਼ਨਿਕ ਵਿਰਸੇ ਨੂੰ ਮਹਿਮਾ ਅਤੇ ਸ਼ਾਨ ਬਖਸ਼ੀ ਹੈ।

ਇਸ ਦਾ ਮਤਲਬ ਕੀ ਹੈ ?

ਅਧਿਆਤਮਕਵਾਦ ਬਾਰੇ ਦਾਰਸ਼ਨਿਕਾਂ ਦਾ ਆਪਣਾ ਸਾਂਝਾ ਕੋਈ ਮੱਤ ਨਹੀਂ। ਫੇਰ ਵੀ ਭਾਰਤੀ ਅਧਿਆਤਮਵਾਦ ਦੇ ਪ੍ਰਸਿੱਧ ਵਿਅਖਿਆਕਾਰਾਂ ਦਾ ਦਾਅਵਾ ਹੈ ਕਿ ਜਿੰਦਗੀ ਦੇ ਮਹਾਨ ਬੁਨਿਆਦੀ ਤੱਥ ਵਜੋਂ ਰੱਬ ਵਿੱਚ ਵਿਸ਼ਵਾਸ਼, ਇਸ ਦਾ ਪ੍ਰਮੁੱਖ ਲੱਛਣ ਹੈ। ਨਿਰਸੰਦੇਹ ਇਸ ਵਿੱਚ ਕੁੱਝ ਹੈ, ਰੱਬ ਵਿਹੂਣਾ ਅਧਿਆਤਮਵਾਦ ਬੇਤੁਕਾ ਲੱਗਦਾ ਹੈ। ਇਹੀ ਕਾਰਨ ਹੈ ਕਿ ਭਾਰਤੀ ਦਰਸ਼ਨ ਦੇ ਸਮੁਚੇ ਅਧਿਆਤਮਵਾਦੀ ਹੋਣ ਦੀ ਧਾਰਨਾ ਇੱਕ ਗੱਪ ਹੈ। ਇਸ ਦੇ ਉਲਟ, ਕਿ ਇੱਕ ਨਿਗੂਣੀ ਘੱਟ ਗਿਣਤੀ ਤੋਂ ਬਿਨਾਂ, ਭਾਰਤੀ ਦਾਰਸ਼ਨਿਕਾਂ ਦੀ ਬਹੁਗਿਣਤੀ ਨੇ ਕਦੇ ਵੀ ਰੱਬ ਦੀ ਲੋੜ ਮਹਿਸੂਸ ਨਹੀਂਕੀਤੀ।

ਅਸੀਂ ਛੇਤੀ ਹੀ ਉਸ ਉਤਸ਼ਾਹ ਬਾਰੇ ਵਿਚਾਰ ਬਣਾਵਾਂਗੇ, ਜਿਸ ਨਾਲ ਭਾਰਤੀ ਅਧਿਆਤਮਵਾਦ ਦੇ ਗੱਪ ਨੂੰ ਪ੍ਰਚਾਰਿਆ ਜਾਂਦਾ ਹੈ। ਅਗਾਮੀ ਅਧਿਐਨ ਵਿੱਚ ਇਸ ਗੱਪ ਬਾਰੇ ਸਪੱਸ਼ਟ ਹੋ ਜਾਵੇਗਾ, ਜਿਸ ਵਿੱਚੋਂ ਮੈਂ ਰੱਬ ਦੇ ਸੁਆਲ ਨਾਲ ਸੰਬੰਧਤ ਭਾਰਤੀ ਦਾਰਸ਼ਨਿਕ ਸਮੱਗਰੀ ਦੀ ਨਜਰਸਾਨੀ ਦਾ ਪ੍ਰਸਤਾਵ ਰੱਖਦਾ ਹਾਂ।ਅੱਗੇ ਚੱਲਣ ਤੋਂ ਪਹਿਲਾਂ ਭਾਰਤੀ ਨਾਸਤਿਕਤਾ ਦੇ ਅਧਿਐਨ ਲਈ ਅਪਣਾਈ ਜਾਣ ਵਾਲੀ ਆਮ ਪਹੁੰਚ ਬਾਰੇ ਕੁੱਝ ਮੁੱਢਲੇ ਸ਼ਬਦਾ ਨੂੰ ਜਾਣ ਲੈਣਾ ਲਾਭਦਾਇਕ ਹੋਵੇਗਾ।

-ਚਲਦਾ

## ਸ਼ੋਕ ਸਮਾਚਾਰ

ਸ੍ਰੀ ਪਿਆਰਾ ਸਿੰਘ ਖੇਤੀਬਾੜੀ ਮਾਸਟਰ ਸ. ਹ. ਸਕੂਲ ਗਿੱਲ (ਲੁਧਿਆਣਾ) 12-7-98 ਨੂੰ ਅਚਨਚੇਤ ਦਿਲ ਦੇ ਦੌਰੇ ਕਾਰਨ ਸਾਨੂੰ ਹਮੇਸ਼ਾ ਲਈ ਛੱਡ ਗਏ ਹਨ।

ਮਾਸਟਰ ਪਿਆਰਾ ਸਿੰਘ ਜੀ ਨੇ ਵਿਦਿਆਰਥੀ ਜੀਵਨ ਵਿੱਚ ਪੰਜਾਬ ਸਟੂਡੈਂਟਸ ਯੂਨੀਅਨ ਤੋਂ ਗੁੜਤੀ ਲੈ ਕੇ ਸੰਘਰਸ਼ਮਈ ਜੀਵਨ ਜਿਉਣ ਦੀ ਸ਼ੁਰੂਆਤ ਕੀਤੀ। ਬੇ-ਰੁਜਗਾਰ ਅਧਿਆਪਕ ਯੂਨੀਅਨ , ਹੁਣ ਡੈਮੋਕ੍ਰੇਟਿਕ ਟੀਚਰਜ ਫਰੰਟ ਲੁਧਿਆਣਾ-1 ਬਲਾਕ ਦੇ ਕਈ ਸਾਲਾਂ ਤੋਂ ਪ੍ਰਧਾਨ ਸਨ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਲੁਧਿਆਣਾ ਦੇ ਸਰਗਰਮ ਮੈਂਬਰ ਅਤੇ ਜਮਹੂਰੀ ਅਧਿਕਾਰ ਸਭਾ ਦੇ ਮੈਂਬਰ ਸਨ। ਇਸ ਸਾਥੀ ਦੇ ਬੇ ਵਕਤ ਵਿਛੋੜੇ ਕਾਰਨ ਉਪਰੋਕਤ ਸਾਰੀਆਂ ਜੱਥੇਬੰਦੀਆਂ ਅਤੇ ਜਨਤਿਕ ਜਮਹੂਰੀ ਲਹਿਰ ਨੂੰ ਨਾ ਪੂਰਿਆ ਜਾਣ ਵਾਲਾ ਘਾਟਾ ਮਹਿਸੂਸ ਕਰਦੀ ਹੈ। ਇਸ ਦ੍ਰਿੜ ਅਤੇ ਪ੍ਰਤੀਬੱਧ ਸਾਥੀ ਦੇ ਪਾਏ ਯੋਗਦਾਨ ਨੂੰ ਸਮੂਹ ਜੱਥੇਬੰਦੀਆਂ ਅਤੇ ਪ੍ਰਗਤੀਸ਼ੀਲ ਲਹਿਰ ਹਮੇਸ਼ਾਂ ਯਾਦ ਰੱਖੇਗੀ। ਅਦਾਰਾ ਤਰਕਸ਼ੀਲ ਇਸ ਦੁੱਖ ਦੇ ਮੌਕੇ ਤੇ ਪਰਿਵਾਰ ਦੇ ਤੇ ਸੰਬੰਧਤ ਸਮਾਜਿਕ ਜੱਥੇਬੰਦੀਆਂ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ।

ਇੱਥੇ ਇਹ ਵੀ ਨੋਟ ਕਰਨ ਵਾਲੀ ਗੱਲ ਹੈ ਕਿ ਸਾਥੀ ਜੀ ਦੀ ਯਾਦ ਵਿੱਚ ਹੋਏ 18-7-98 ਨੂੰ ਸ਼ਰਧਾਂਜਲੀ ਸਮਾਗਮ ਵਿੱਚ ਤਰਕਸ਼ੀਲ-ਵਿਗਿਆਨਕ ਜੀਵਨ ਜਾਚ ਅਨੁਸਾਰ ਕਿਸੇ ਵੀ ਕਿਸਮ ਦੀਆਂ ਧਾਰਮਿਕ ਰਸਮਾਂ ਦੀ ਥਾਂ ਤੇ ਸਿਰਫ ਉਹਨਾਂ ਨੂੰ ਯਾਦ ਕੀਤਾ ਗਿਆ ਅਤੇ ਮਨੁੱਖੀ ਜੀਵਨ ਬਾਰੇ ਵਿਗਿਆਨਕ ਪੱਖ ਤੋਂ ਬੁਲਰਿਆਂ ਨੇ ਵਿਚਾਰ ਸਾਂਝੇ ਕੀਤੇ।



# ਪੂਜਾ ਕੋਈ ਕੰਮ ਨਹੀਂ, ਕੰਮ ਹੀ ਪੂਜਾ ਹੈ

ਅਮਰਜੀਤ ਢਿਲੋਂ

'ਕੰਮ ਹੀ ਪੂਜਾ ਹੈ, ਪਰ ਪੂਜਾ ਕੋਈ ਕੰਮ ਨਹੀਂ।' ਪੂਜਾ ਸਿਰਫ ਵਿਹਲੜਾਂ ਦੀ ਉਦਾਰ ਪੂਰਤੀ, ਐਸ਼ ਪ੍ਰਸ਼ਤੀ ਦਾ ਸਾਧਨ ਹੈ। ਲਾਈਲੱਗ ਬੰਦਿਆ ਦੇ ਮਨਾਂ ਦਾ ਡਰ। ਪੁਜਾਰੀ ਹੀ ਕਹਾਣੀਆਂ ਸੁਣਾਉਂਦੇ ਹਨ ਕਿ ਦੋ ਸਾਧ (ਮੰਗਤੇ) ਇੱਕ ਪਿੰਡ 'ਚ ਇਕੱਠੇ ਹੋ ਗਏ । ਇੱਕ ਕਹਿੰਦਾ 'ਤੇਰਾ ਗੁਰੂ ਦੱਸ ਕਿਹੜਾ ਹੈ?' ਦੂਜਾ ਕਹਿੰਦਾ ਗੁਰੂ ਦਾ ਨੀ ਪਤਾ ਤੂੰ ਆਟਾ ਦੇਖ ਲੈ ਕੀਹਦੇ ਝੋਲੇ, ਚ ਵੱਧ ਐ? ਮਸਲਾ ਤਾਂ ਆਟੇ ਦਾ ਈ ਹੈ ਨਾਂ। ਆਟਾ ਪੈਦਾ ਕਰਨ ਵਾਲੇ ਕਿਰਤੀ ਕਿਸਾਨਾਂ ਨੂੰ ਕਿਵੇਂ ਡਰਾਇਆ ਜਾਵੇ? ਕਿਵੇਂ ਚਕਾਚੌਂਧ ਕੀਤਾ ਜਾਵੇ? ਬੱਸ ਇਹੀਓ ਮਕਸਦ ਹੈ ਮੁੱਢ ਕਦੀਮ ਤੋਂ ਲੈ ਕੇ ਅੱਜ ਤੱਕ ਸਾਰੇ ਧਰਮ ਗੁਰੂਆਂ ਦਾ।

ਸਭ ਤੋਂ ਪਹਿਲਾਂ ਪਿਛਲੇ ਜਨਮ ਦਾ ਡਰਾਵਾ ਕਿ ਪਿਛਲੇ ਜਨਮ ਮਾੜੇ ਕਰਮ ਕਰਕੇ ਹੀ ਬੰਦਾ ਇਸ ਜਨਮ 'ਚ ਦੁੱਖ ਭੋਗ ਰਿਹਾ ਹੈ। ਫਿਰ ਅਖੌਤੀ ਕਲਪਿਤ ਚੁਰਾਸੀ ਲੱਖ ਜੂਨ ਦਾ ਡਰ ਕਿ ਐਤਕੀ ਵੀ ਜੇ ਧਰਮ ਕਰਮ ਨਾ ਕੀਤਾ ਤਾਂ ਚੁਰਾਸੀ ਲੱਖ ਜੂਨ ਫਿਰ ਭੁਗਤਣੀ ਪਊ। ਚੁਰਾਸੀ ਲੱਖ ਜੂਨ ਭੁਗਤ ਕੇ ਹੀ ਪਹਿਲਾਂ ਮਨੁੱਖ ਦੇਹੀ ਮਿਲੀ ਹੈ। ਇੱਕ ਪਾਸੇ ਚੁਰਾਸੀ ਲੱਖ ਜੂਨ ਦੂਜੇ ਪਾਸੇ ਨਰਕਾਂ ਦਾ ਡਰ। ਕਿ ਜੇ ਤੂੰ ਧਰਮ ਕਰਮ ਨਾ ਕੀਤਾ, ਭਾਵ ਆਪਣੀ ਕਮਾਈ 'ਚੋਂ ਅੱਧਾ ਹਿੱਸਾ ਸੰਤਾਂ ਨੂੰ ਨਾ ਦਿੱਤਾ ਤਾਂ ਚੁਰਾਸੀ ਲੱਖ ਜੂਨ ਵੀ ਭੁਗਤੇਗਾਂ ਅੱਗੇ ਨਰਕਾਂ ਦੀ ਅੱਗ 'ਚ ਵੀ ਸੜੇਂਗਾ। ਜੇ ਦਾਨ ਕਰਦਾ ਰਿਹਾ ਤਾਂ ਜੂਨਾਂ ਦੇ ਚੱਕਰਾਂ ਤੋਂ ਵੀ ਬਚੇਂਗਾ ਅੱਗੇ ਸਵਰਗ ਵੀ ਮਿਲਣਗੇ। ਇਹ ਦੂਹਰਾ ਡਰ ਅਤੇ ਲਾਲਚ ਦਿਖਾ ਕੇ ਮਨੁੱਖ ਦੀ ਮਾਨਸਿਕ ਅਤੇ ਆਰਥਿਕ ਲੁੱਟ ਕੀਤੀ ਜਾਂਦੀ ਹੈ। ਫਿਰ ਸਾਧ ਹੀ ਇਹ ਕਹਿੰਦੇ ਹਨ ਕਿ ਸਾਧਾਂ ਦੀ ਨਿੰਦਾ ਬਹੁਤ ਮਾੜੀ ਹੈ। ਸਾਧ ਖੁਦ ਕਿਸੇ ਦੀ ਨਿੰਦਾ ਕਰੀ ਜਾਣ, ਗਾਲਾਂ ਕੱਢੀ ਜਾਣ, ਔਰਤਾਂ ਉਧਾਲ ਕੇ ਲੈ ਜਾਣ, ਉਹਨਾਂ ਨੂੰ ਸਭ ਮਾਫ ਹੈ ਕਿਉਂਕਿ ਉਹ ਸਾਧ ਹਨ। ਵਿਹਲੇ ਰਹਿਣਾ, ਛੱਤੀ ਪ੍ਰਕਾਰ ਦੇ ਪਕਵਾਨ ਖਾਣਾ, ਵੱਡੀਆਂ ਕਾਰਾਂ ਰੱਖਣੀਆਂ, ਵਿਦੇਸ਼ਾਂ 'ਚ ਘੁੰਮਣਾ ਉਹਨਾਂ ਦਾ ਜਨਮ ਸਿੱਧ ਅਧਿਕਾਰ ਹੈ।ਪਰਮਾਤਮਾਂ ਨੇ ਧੁਰੋਂ ਲਿਖ ਕੇ ਭੇਜਿਆ ਹੈ। ਕੰਮ ਕਰਨ ਵਾਲੇ ਆਦਮੀ ਦੀ ਮਾੜੀ ਕਿਸਮਤ ਹੈ, ਉਸਦੇ ਲੇਖ ਧੁਰੋਂ ਹੀ ਮਾੜੇ ਹਨ। ਜੋਤਸ਼ੀ ਦੱਸਦੇ ਹਨ ਕਿ ਗ੍ਰਹਿ ਚੱਕਰ ਬੜੀ ਮਾੜੀ ਹੈ। ਵਿਹਲੜ ਸਾਧ, ਮਦਾਰੀ, ਜੋਤਸ਼ੀ ਅਤੇ ਸਿਆਸਤਦਾਨਾਂ ਦਾ ਨਾਪਾਕ ਗੱਠਜੋੜ ਰਲ ਕੇ ਇਸ ਸਾਰੇ ਜੰਗ ਪੁਲੰਗੇ ਨੂੰ ਅੱਗੇ ਤੋਰਦੇ ਹਨ। ਸਿਆਸਤ ਦਾਨ ਆਪਣੀਆਂ ਵੋਟਾਂ ਲੈਣ ਖਾਤਰ ਸਾਧਾਂ ਦਾ ਆਸਰਾ ਤੱਕਦੇ ਹਨ। ਉਹਨਾਂ ਨੂੰ ਇੱਕ ਸਾਧ ਕੋਲ ਇਕੱਠੀ ਭੀੜ ਮਿਲ ਜਾਂਦੀ ਹੈ ਅਤੇ ਦਰ-ਦਰ ਨਹੀਂ ਜਾਣਾ ਪੈਂਦਾ। ਜਦ ਵੱਡਾ ਲੀਡਰ ਕਿਸੇ ਸਾਧ, ਚੇਲੇ, ਜੋਤਸ਼ੀ ਨੂੰ ਮੱਥਾ ਟੇਕਦਾ ਹੈ ਤਾਂ ਲੋਕ ਹੋਰ ਵੱਧ ਉਥੇ ਜਾਂਦੇ ਹਨ। ਆਪਣਾ ਦੋ ਨੰਬਰ ਦਾ ਕੰਮ ਛੁਪਾਉਣ ਅਤੇ ਆਪਣੀ ਭਟਕਣ ਮਿਟਾਉਣ ਲਈ ਜਾਂ ਕਿਸੇ ਵਿਭਚਾਰ ਕਰਨ ਦੀ ਖਾਤਰ ਜਦ ਕੋਈ ਵੱਡਾ ਅਫਸਰ, ਸ਼ੈਸ਼ਨ ਜੱਜ, ਡੀ.ਸੀ. ਜਾਂ ਡੀ.ਜੀ.ਪੀ. ਕਿਸੇ ਡੇਰੇ ਵਿਸ਼ੇਸ਼ ਵਿੱਚ ਆਉਂਦਾ ਹੈ ਤਾਂ ਉਸ ਡੇਰੇ 'ਚ ਲੋਕਾਂ ਦੀ ਭੀੜ ਵਧ ਜਾਂਦੀ ਹੈ। ਕੁੱਝ ਲੋਕ ਆਪਣਾ ਕੰਮ ਕਰਾਉਣ ਦੀ ਖਾਤਰ ਹੀ ਡੇਰੇ ਮੁੱਖੀ ਕੋਲ ਆਉਣ ਲੱਗ ਪੈਂਦੇ ਹਨ ਕਿ ਬਾਬੇ ਦੀ ਨੇਤਾ ਜਾਂ ਅਫਸਰ ਨਾਲ ਸਿੱਧੀ ਗੱਲਬਾਤ ਹੈ।ਬਦਲੇ ,ਚ ਸਾਧ ਨੇਤਾਵਾਂ ਨੂੰ ਵੋਟਾਂ ਅਤੇ ਅਫਸਰਾਂ ਦੇ ਕੁਕਰਮਾਂ ਤੇ ਪਰਦਾ ਪਾਉਣ ਦਾ ਕੰਮ ਕਰਦੇ ਹਨ। ਜਦ ਇਹਨਾਂ ਧਰਮਾਂ ਦੇ ਪੈਰੋਕਾਰਾਂ ਨੂੰ ਕੋਈ ਖਤਰਾ ਹੋਵੇ ਤਾਂ ਨੇਤਾ ਅਫਸਰ ਇਹਨਾਂ ਦੀ ਪਿੱਠ ਤੇ ਹੁੰਦੇ ਹਨ। ਮਤਲਬ ਦੋਵੇਂ ਇੱਕ ਦੂਜੇ ਦੇ ਪੂਰਕ ਹਨ। 'ਰਾਜ ਬਿਨਾਂ ਨਹਿ ਧਰਮ ਚਲੇ ਹੈ। '

ਲੋਕਾਂ ਨੂੰ ਅਗਲੇ ਜਨਮ ਦਾ ਲਾਰਾ ਲਾਉਣ ਵਾਲੇ ਸਾਰੇ ਧਰਮ ਪ੍ਰਚਾਰਕਾਂ ਨੂੰ ਇਸੇ ਜਨਮ 'ਚ ਹੀ ਰਾਜਾ ਬਨਣ ਦੀ ਲਾਲਸਾ ਸਤਾਉਂਦੀ ਰਹਿੰਦੀ ਹੈ। ਇਸੇ ਲਈ ਸਾਰੇ ਐਮ.ਐਲ.ਏ. ਅਤੇ ਐਮ.ਪੀ. ਦੀਆਂ ਸੀਟਾਂ ਲਈ ਤਾਂਘਦੇ ਰਹਿੰਦੇ ਹਨ ਕਿਉਂਕਿ ਉਹਨਾਂ ਕੋਲ ਵੋਟਾਂ (ਲੋਕਾਂ ਦੀ ਭੀੜ) ਹੁੰਦੀਆਂ ਹਨ। ਕੁੱਝ ਕੁ ਕਾਮਯਾਬ ਵੀ ਹੋ ਜਾਂਦੇ ਹਨ। ਸੱਤਾ ਦਾ ਥੋੜਾ ਬਹੁਤਾ ਹਿੱਸਾ ਦੇਣਾ ਨੇਤਾਵਾਂ ਦੇ ਵੀ ਪੱਖ 'ਚ ਹੋ ਜਾਂਦਾ ਹੈ। ਇਸ ਤਰਾਂ ਲੋਕਾਂ ਨੂੰ ਮਾਇਆ ਨਾਗਣੀ ਦੱਸਣ ਵਾਲੇ ਖੁਦ ਮਾਇਆ ਦਾ ਪੂਰਾ ਸੁੱਖ ਭੋਗਦੇ ਹਨ। ਜੱਗ ਰਚਨਾ ਨੂੰ ਝੂਠ ਅਤੇ ਮਿਥਿਆ ਕਹਿ ਕੇ ਆਪ ਜੱਗ ਰਚਨਾ ਦੇ ਸਾਰੇ ਅਨੰਦ ਮਾਣ ਕੇ ਇਸਨੂੰ ਸੱਚ ਕਰ ਵਿਖਾਉਂਦੇ ਹਨ।

ਭਾਰਤ 100 ਕਰੋੜ ਤੋਂ ਵੀ ਵੱਧ ਅਬਾਦੀ ਵਾਲਾ ਦੇਸ਼ ਹੈ। ਪਰ ਇਸਦੇ 60 ਤੋਂ 70 ਫੀਸਦੀ ਲੋਕ ਵਿਹਲੇ, ਨਿਖੱਟੂ, ਕੰਮ ਚੋਰ, ਕਿਸਮਤ ਆਸਰੇ, ਸਾਧਾਂ ਰਾਹੀਂ ਜਾਂ ਲਾਟਰੀਆਂ ਰਾਹੀਂ ਬਿਨਾਂ ਕੰਮ ਤੋਂ ਅਮੀਰ ਬਣਨਾ ਚਾਹੁੰਦੇ ਹਨ ਅਤੇ ਕੰਗਾਲ ਰਹਿੰਦੇ ਹਨ। ਦੂਜੇ ਪਾਸੇ 5-5 ਕਰੋੜ ਦੀ ਅਬਾਦੀ ਵਾਲੇ ਜਪਾਨ ਵਰਗੇ ਨਿੱਕੇ-ਨਿੱਕੇ ਦੇਸ਼ ਕੰਮ ਕਰਕੇ ਸੁੱਖ ਭੋਗਦੇ ਹਨ ਅਤੇ ਸਾਡੇ ਦੇਸ਼ ਦੇ ਲੋਕ ਉਥੇ ਜਾਣ ਲਈ ਤਰਸਦੇ ਰਹਿੰਦੇ ਹਨ। ਅਸਲ 'ਚ ਕੰਮ ਹੀ ਪੂਜਾ ਤੇ ਕੰਮ ਹੀ ਸਵਰਗ ਹੈ।

## ਸੂਚਨਾ

ਤਰਕਸ਼ੀਲ ਮੈਗਜੀਨ ਵਿੱਚ ਪਾਠਕਾਂ ਦੀਆਂ ਨਿੱਜੀ ਮਨੋਵਿਗਿਆਨਕ ਸਮੱਸਿਆਵਾਂ ਬਾਰੇ ਪ੍ਰਸ਼ਨ ਉਤਰਾਂ ਦਾ ਨਵਾਂ ਕਾਲਮ ਮਨੋ ਉਲਝਨਾਂ ਸ਼ੁਰੂ ਕੀਤਾ ਜਾ ਰਿਹਾ ਹੈ। ਪ੍ਰਸ਼ਨ ਕਰਤਾ ਦੀ ਮੰਗ, ਨਾਂ ਅਤੇ ਪਤਾ ਗੁਪਤ ਰੱਖਿਆ ਜਾਵੇਗਾ। ਪ੍ਰਸ਼ਨਾ ਦੇ ਉਤਰ ਮਨੋ ਮਾਹਿਰ ਦੇਣਗੇ।

# ਮਾਨਸਿਕ ਤਸ਼ੱਦਦ ਕਰਨ ਵਾਲੇ

ਮੈਟ੍ਰਿਕ ਦੀ ਕਲਾਸ ਵਿੱਚ ਪੜਦਿਆ ਹਿੰਦੀ ਦੀ ਪੁਸਤਕ ਵਿੱਚ ਇੱਕ ਲੇਖ ਪੜਿਆ ਸੀ 'ਬੀਮਾਰ ਪੜਨੇ ਪਰ' ਉਸ ਪਾਠ ਵਿੱਚ ਲੇਖਕ ਨੇ ਬੀਮਾਰ ਹੋ ਕੇ ਬਿਸਤਰ ਤੇ ਪੈ ਜਾਣ ਬਾਅਦ ਆਪਣੇ ਅਨੁਭਵ ਸਾਂਝੇ ਕੀਤੇ ਸਨ। ਸਾਲ 97 ਦੇ ਸ਼ੁਰੂ ਵਿੱਚ ਮੈਨੂੰ ਰੀੜ ਦੀ ਹੱਡੀ ਤੇ ਸੱਟ ਲੱਗ ਜਾਣ ਕਰਕੇ ਡਾਕਟਰੀ ਹਦਾਇਤਾਂ ਮੁਤਾਬਕ 5-6 ਮਹੀਨੇ ਮੁਕੰਮਲ ਬੈਡੱ ਰੈਸਟ ਕਰਨਾ ਪਿਆ। ਇਸ ਸਮੇਂ ਮੇਰਾ ਪਤਾ ਕਰਨ ਵਾਲੇ ਸ਼ੁਭ-ਚਿੰਤਕਾਂ, ਦੋਸਤਾਂ, ਮਿੱਤਰਾਂ, ਰਿਸ਼ਤੇਦਾਰਾਂ, ਗੁਆਂਢੀਆਂ ਅਤੇ ਅਖੌਤੀ ਸੱਜਣਾ ਦੀਆਂ ਸਲਾਹਾਂ ਵੀ ਸੁਣਨੀਆ ਪਈਆਂ। ਜਿਨ੍ਹਾਂ ਨੂੰ ਸੁਣਨ ਨਾਲ ਜਿੱਥੇ ਹਮਦਰਦ ਵਿਅਕਤੀਆਂ ਦੀ ਸੂਝ-ਬੂਝ ਪਰਖਣ ਦਾ ਮੌਕਾ ਮਿਲਿਆ ਕਿ ਉਹ ਚੇਤੰਨਤਾ ਪੱਖੋਂ ਕਿੰਨੇ ਕੁ ਪਾਣੀ 'ਚ ਹਨ। ਸੱਚੇ ਹਮਦਰਦਾਂ ਦੀ ਨੇਕ ਨੀਅਤੀ ਅਤੇ ਵਫਾਦਾਰੀ ਦੀ ਪੜਤਾਲ ਹੋ ਜਾਣ ਦਾ ਵੀ ਇਹ ਢੁੱਕਵਾਂ ਸਮਾਂ ਸੀ ਕਿਉਂਕਿ ਮੈਂ ਅਕਸਰ ਸੁਣਿਆ ਕਰਦਾ ਸਾਂ ਕਿ ਦੋਸਤਾਂ ਮਿੱਤਰਾਂ ਦੀ ਯਾਰੀ ਵਖਤ ਪਏ ਤੋਂ ਹੀ ਪਰਖੀ ਜਾਂਦੀ ਹੈ ਕਿ :

"ਹਮੇ ਭੀ ਆ ਪੜਾ ਦੋਸਤੋ ਸੇ ਕਾਮ ਕੁਛ ਜਾਨੀ ,
ਹਮਾਰੇ ਦੋਸਤੋ ਕੇ ਵਫਾ ਹੋਨੇ ਕਾ ਵਕਤ ਆਇਆ ਹੈ "

ਹੁਣ ਸਰੀਰਕ ਤੌਰ ਤੇ ਠੀਕ ਹੋ ਜਾਣ ਬਾਅਦ ਮੈਂ ਸੋਚਿਆ ਕਿਉਂ ਨਾ (ਉਕਤ ਹਿੰਦੀ ਨਿਬੰਧ ਦੇ ਲੇਖਕ ਵਾਂਗ) ਪਾਠਕਾਂ ਨਾਲ ਬੀਮਾਰ ਪੜਨੇ ਪਰ ਹੂਏ ਅਨੁਭਵ ਕੋ ਸਾਂਝਾ ਕੀਆ ਜਾਏ। ਮੇਰੇ ਬੀਮਾਰ ਪੈਣ ਤੇ ਜਿੱਥੇ ਮੈਂ ਚੰਗੇਰੀ ਤੇ ਅਗਾਂਹਵਧੂ ਸੋਚ ਰੱਖਣ ਵਾਲੇ ਦੋਸਤਾਂ ਤੋਂ ਜਿਹੋ ਜਿਹੀ ਉਮੀਦ ਰੱਖਦਾ ਸੀ ਉਹ ਖਰੇ ਉਤਰੇ ਪਰ 'ਕੁੱਝ' ਰਿਸ਼ਤੇਦਾਰ ਫਾਰਮੈਲਟੀ ਪੂਰੀ ਕਰਨ ਵਾਲੇ, ਗੁਆਂਢੀਆਂ ਦਾ ਰੋਲ ਵੀ ਖਾਨਾ ਪੂਰਤੀ ਕਰਨ ਦੇ ਮਾਹਿਰਾਂ ਵਰਗਾ ਸੀ। ਪਰ ਇੱਥੇ ਕੁੱਝ ਸੱਜਣਾ ਦਾ ਜਿਕਰ ਜਰੂਰੀ ਹੈ ਜੋ ਭਾਵੇਂ ਕਿਸੇ ਕੈਟਾਗਰੀ 'ਚੋਂ ਸਨ ਜਿਨ੍ਹਾਂ ਨੇ ਮੇਰੀ ਬੀਮਾਰ ਪੈਣ ਦੀ ਲਚਾਰਗੀ ਅਤੇ ਖੁਦ ਵੱਲੋਂ ਹਮਦਰਦੀ ਦੇ ਪ੍ਰਗਟਾਵੇ ਦਾ ਅਹਿਸਾਨ ਜਿਤਾਉਣ ਦੀ ਹੱਕਦਾਰੀ ਦਾ ਨਜਾਇਜ ਫਾਇਦਾ ਉਠਾਕੇ ਮੇਰੇ ਉਤੇ ਅੰਤਾਂ ਦਾ ਮਾਨਸਿਕ ਤਸ਼ੱਦਦ ਕੀਤਾ। ਕੁੱਝ ਗੁਆਂਢੀਆਂ ਅਤੇ ਰਿਸ਼ਤੇਦਾਰਾ ਨੇ ਮੈਨੂੰ ਡਾਕਟਰੀ ਇਲਾਜ ਦਾ ਖਹਿੜਾ ਛੱਡਕੇ ਪੇਂਡੂ ਸਿਆਣਿਆ ਕੋਲੋਂ ਇਲਾਜ ਕਰਾਉਣ ਦੀ ਵੀ ਸਲਾਹ ਦਿੱਤੀ । ਕਿਉਂਕਿ ਡਾਕਟਰਾਂ ਨੇ ਮੈਨੂੰ ਕਈ ਮਹੀਨੇ ਲਗਾਤਾਰ ਮੁਕੰਮਲ ਬੈਡੱ ਰੈਸਟ ਰਹਿਣ ਦੀ ਸਲਾਹ ਦਿੱਤੀ ਸੀ । ਰੋਟੀ ਪਾਣੀ ਆਦਿ ਸਭ ਕੁੱਝ ਲੇਟਕੇ ਕਰਨ ਦੀ ਹੀ ਹਦਾਇਤ ਦਿੱਤੀ ਸੀ। ਇੱਕ ਹਮਦਰਦ ਗੁਆਂਢੀ ਦਾ ਕਹਿਣਾ ਸੀ " ਛੱਡ ਡਾਕਟਰੀ 'ਲਾਜ ਦਾ ਖਹਿੜਾ ਤੂੰ ਫਲਾਣੇ ਥਾਂ ਹੱਡੀਆਂ ਵਾਲੇ ਸਿਆਣੇ ਨੂੰ ਵਿਖਾ, ਦਿਨਾਂ 'ਚ ਤੁਰਨ ਫਿਰਨ ਲਾ ਦੂ, ਡਾਕਟਰਾਂ ਨੇ ਤਾਂ ਤੈਨੂੰ ਬੰਨਕੇ ਬਹਾਤਾ। "

ਪਰ ਮੈਨੂੰ ਡਾਕਟਰ ਨੇ ਚੰਗੀ ਤਰ੍ਹਾਂ ਸਮਝਾ ਦਿੱਤਾ ਸੀ ਕਿ ਰੀੜ ਦੀ ਹੱਡੀ ਅੰਦਰਲੇ ਪਾਸੇ ਨੂੰ ਦਬਣ ਕਰਕੇ ਜਲਦੀ ਤੁਰਨ ਫਿਰਨ ਨਾਲ ਸਰੀਰ ਦੀਆ ਮੁੱਖ ਨਾੜੀਆਂ ਦਾ ਸਮੂਹ (ਕੰਗਰੋੜੀ ਰੱਸਾ) ਕੱਟਿਆ ਜਾ ਸਕਦਾ ਹੈ ਜਿਸ ਦੀ ਵਜਾਹ ਨਾਲ ਲੱਕ ਤੋਂ ਹੇਠਲੇ ਹਿੱਸੇ ਦਾ ਸਰੀਰ ਨਕਾਰਾ ਹੋ ਸਕਦਾ ਹੈ। ਲੰਬਾ ਸਮਾਂ ਸਰੀਰ ਸਖਤ ਬੈਡੱ ਤੇ ਅਰਾਮ ਕਰਨ ਨਾਲ ਦੱਬੀ ਹੋਈ ਰੀੜ ਨੂੰ ਆਪਣੀ ਲੋੜ ਮੁਤਾਬਕ ਸਹੀ ਜਗਾ ਤੇ ਲੈ ਆਵੇਗਾ ਅਤੇ ਮੁੜ ਦਬਾ ਪੈਣ ਤੋ ਬਚਾਉਣ ਵਾਸਤੇ ਹੱਡੀਆਂ ਦੀ ਮਜਬੂਤੀ ਲਈ ਕੈਲਸ਼ੀਅਮ ਦੀ ਭਰਪੂਰ ਖੁਰਾਕ ਲੈਣੀ ਪਵੇਗੀ। ਭਾਵੇਂ ਮੈਂ ਡਾਕਟਰ ਦੀ ਇਹ ਹਦਾਇਤ ਹਰ ਅਜਿਹੀ ਰਾਇ ਦੇਣ ਵਾਲੇ ਸੱਜਣ ਨੂੰ ਦਸਦਾ ਸੀ ਪਰ ਬਹੁਤਿਆਂ ਦਾ ਸੁਣਕੇ ਪ੍ਰਤੀਕਰਮ ਇਹ ਹੁੰਦਾ " ਡਾਕਟਰ ਨੂੰ ਕੀ ਪਤਾ....ਇਹ ਤਾਂ ਤੈਨੂੰ ਮੰਜੇ ਜੋਗਾ ਕਰ ਦੇਣਗੇ , ਫਲਾਣੇ ਸਿਆਣੇ ਨੂੰ ਜਰੂਰ ਬੁਲਾ । "

ਖੈਰ... ਇਸ ਵਿੱਚ ਪੇਂਡੂ ਅੱਧਖੜ ਸਲਾਹਕਾਰਾਂ ਦਾ ਬਹੁਤਾ ਕਸੂਰ ਨਹੀਂ ਸੀ ਕਿਉਂ ਉਹਨਾਂ ਵੱਡੇ ਵਡੇਰਿਆਂ ਤੋਂ ਇਹੋ ਸਿਖਿਆ ਸੀ। ਕਈ ਵਿਚਾਰੇ ਤੇ 'ਵਿਚਾਰੀਆਂ ' ਨੇ ਤਾਂ ਮੈਨੂੰ ਮਾਨਸਿਕ ਤੌਰ ਤੇ ਸ਼ੌਕ ਲਾਉਣ ਮੇਰਾ ਮਨੋਬਲ ਡੇਗਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ- "ਲੈ ਭਾਈ ਹੁਣ ਤੇਰਾ ਕੀ ਬਣੂ.....ਕੱਲਾ ਕਹਿਰਾ ਤੂੰ ਬੰਦਾ.....ਪਿਓ ਸਿਰ ਤੇ ਨੀ ਜਿਹੜਾ ਕੋਈ ਓਹੜ ਪੋਹੜ ਕਰੇ....ਆਹ ਬਲੂਰ ਨਿਆਣੇ ਤੇਰੇ ਮੂੰਹ ਕੰਨੀਂ ਵੇਖਣ ਆਲੇ ਐ....ਇਹੋ ਜਿਹੀਆਂ ਸੱਟਾਂ ਈ ਲੈ ਕੇ ਬਹਿ ਜਾਂਦੀਆਂ ਬੰਦੇ ਨੂੰ ...ਸਾਡੇ ਪਿੰਡ ਸੀ ਬੰਦਾ ਤੇਰੇ ਆਲੀ ਬਿਮਾਰੀ ਆਲਾ ....ਉਹ ਵੀ ਤੇਰੇ ਆਂਗੂੰ ਕੋਠੇ ਤੋਂ ਡਿੱਗ ਪਿਆ ਸੀ ਤੇਰੇ ਆਂਗੂੰ ਵਿਚਾਰੇ ਦੀ ਢੂਹੀ ਟੁੱਟਗੀ , ਵਾਹ ਜਹਾਨ ਦੀ ਲਾ ਥੱਕੇ , ਨਾ ਈ ਰਾਮ ਆਇਆ ਵਿਚਾਰੇ ਨੂੰ ...ਘਰੇ ਬਹਿਗੇ ਹਾਰ ਕੇ .....ਲੱਤਾਂ ਬਾਹਾਂ ਮਾਰੀਆਂ ਗਈਆਂ....ਨਾਂ ਜਿਉਂਦਿਆਂ 'ਚ ਨਾਂ ਮਰਿਆਂ 'ਚ .... ਮੰਜੇ ਤੇ ਪਏ ਦੇ ਪਾਸੇ ਗਲਗੇ ....ਕੀੜੇ ਪੈ ਬੁਰੇ ਹਾਲ ਬਾਂਕੇ ਦਿਹਾੜੇ....ਚਲੋ ਚੰਗਾ ਹਲੇ ਵੀ ਭਾਈ ਵਾਖਰੂ ਦਾ ਸ਼ੁਕਰ ਐ ਜੇ ਜਵਾਨੀ ਦੇ ਭਾਗੀਂ ਆਹ ਜਵਾਕਾਂ ਦੇ ਕਰਮਾਂ ਨੂੰ .....ਇਹਦੇ ਵਿਚਾਰੀ ਦੇ ( ਘਰਵਾਲੀ ਇੰਦਰਜੀਤ ਵੱਲ ਸੰਕੇਤ ਕਰਕੇ) ਭਾਗਾਂ ਨੂੰ ਤੁਰਨ ਫਿਰਨ ਲੱਗਜੇਂ....ਨਹੀਂ ਤਾਂ ਕੋਈ ਹਾਲ ਨੀ ਹੁੰਦਾ......"

ਮੈਂ ਗੱਲ ਦੇ ਵਿਚਕਾਰ ਈ ਕਈ ਵਾਰ ਦੱਸਣ ਦੀ ਕੋਸ਼ਿਸ਼ ਕਰਦਾ ਕਿ ਮਿਹਰਬਾਨ !" ਮੇਰੀ ਢੂਹੀ ਨਹੀਂ ਟੁੱਟੀ ਝਟਕਾ ਲੱਗਣ ਕਰਕੇ ਸਿਰਫ ਇੱਕ ਮਣਕਾ ਅੱਪ ਸੈਟ ਹੋਇਆ ਹੈ ।" ਪਰ ਉਹ ਕਦੋਂ ਸੁਣਣ ਵਾਲੇ ਸਨ।ਇਸ ਸਮੇਂ ਦੌਰਾਨ ਕੁੱਝ ਵਿਖਾਵਾਕਾਰੀਆਂ (ਹਮਦਰਦੀ ਦਾ ਪ੍ਰਗਟਾਵਾ ਕਰਨ ਵਾਲੇ) ਨੇ ਮੇਰੀ ਤਰਕਸ਼ੀਲ ਸੋਚ ਨੂੰ ਵੀ ਛੰਡਣ ਦਾ ਬੇਅੰਤ ਯਤਨ ਕੀਤਾ ਪਰ ਮੈਂ ਤਕੜ ਵਗਿਆ ਜੋ ਉਹਨਾਂ ਦੇ ਕਪਟ ਦੇ ਸ਼ੋਰ ਚੋ ਬਚਿਆ ਰਿਹਾ।

ਇੱਕ ਗੁਆਂਢਣ ਮਾਈ ਜੋ ਇੱਕ ਡੇਰੇ ਦੀ ਨਵੀਂ-ਨਵੀਂ ਪ੍ਰੇਮਣ ਬਣੀ ਸੀ ਬਾਬਿਆਂ ਦੇ ਰੰਗ 'ਚ ਜਿਆਦਾ ਹੀ ਰੰਗੀ ਹੋਈ ਹੈ ਆਕੇ ਕਹਿਣ ਲੱਗੀ " ਭਾਈ ਰਾਮ ਸਿਆਂ! ਤੇਰੇ ਤੇ ਸਾਡੇ ਸੇਵਕ ਤੇ 'ਮਾਲਕ ' ਆਇਆ ਤਾਂ ਚੜਕੇ ਸੀ ਪਰ ਹੱਥ ਦੇ ਕੇ ਰੱਖ ਗਿਆ " ਮਾਈ ਦਾ ਲੜਕਾ ਸੇਵਕ ਜੋ ਬਾਬਿਆਂ ਦਾ ਅੰਨਾਂ ਸਰਧਾਲੂ ਹੈ ਨੂੰ ਪਿਛਲੇ ਮਹੀਨੇ ਹਾਈ ਬਲੱਡ ਪ੍ਰੈਸ਼ਰ ਹੋਣ ਕਰਕੇ ਦੋਰਾ ਪੈ ਗਿਆ ਸੀ ਪਰ ਸਮੇਂ ਸਿਰ



ਮੇਰੇ ਵੱਲੋਂ ਹੀ ਮਾਇਕ ਸਹਾਇਤਾ ਅਤੇ ਡਾਕਟਰੀ ਇਲਾਜ ਦੀ ਸਲਾਹ ਦੇਣ ਕਰਕੇ ਤੇ ਨੌਜਵਾਨ ਅਵਸਥ ਕਰਕੇ ਦੁਬਾਰਾ ਬਹਾਲ ਹੋ ਗਿਆ ਸੀ । "ਅੰਬੋ ਜਦੋਂ ਮਾਲਕ ਚੜਕੇ ਆ ਹੀ ਗਿਆਂ ਸੀ ਤਾਂ ਉਸਨੂੰ ਕੀਹਨੇ ਕਿਹਾ ਸੀ ਕਿ ਹੱਥ ਦੇ ਕੇ ਰੱਖ ਲੈ, ਨਾਲੇ ਜੇ ਉਹ ਤੁਹਾਡੇ ਵਰਗੇ ( ਰੱਬ) ਰੱਬ ਮਾਲਿਕਾ ਦੇ ਗੂੜੇ ਪ੍ਰੇਮੀਆਂ ਤੇ ਵੀ 'ਚੜਕੇ ' ਆ ਜਾਂਦਾ ਹੈ ਤਾਂ ਮੇਰੇ ਵਰਗੇ ਨਾਦਾਨਾਂ(ਉਸਨੂੰ ਨਾ ਮੰਨਣ ਵਾਲਿਆਂ) ਤੇ ਸਰਧਾਲੂਆਂ ਵਿੱਚ ਕੀ ਫਰਕ ਹੋਇਆ " ਕਹੀ ਮੇਰੀ ਗੱਲ ਦਾ ਉਸਨੇ ਕੋਈ ਜਵਾਬ ਨਾ ਦਿੱਤਾ।

ਮੈਂ ਮਹਿਸੂਸ ਕੀਤਾ ਕਿ ਅਜਿਹੇ ਵਕਤ (ਸੰਕਟ) ਦੇ ਸਮੇਂ ਧਾਰਮਿਕ ਲੋਕਾਂ ਕੋਲ (ਜਾਣੇ-ਅਣਜਾਣੇ) ਚੰਗੀ ਸੋਚ ਰੱਖਣ ਵਾਲੇ (ਤਰਕਵਾਦੀਆਂ) ਲੋਕਾਂ ਨੂੰ ਉਹਨਾਂ ਦੀ ਵਿਗਿਆਮਕ ਸੋਚ ਤੋਂ ਉਖੇੜਨ ਦਾ ਚੰਗਾ ਮੌਕਾ ਹੁੰਦਾ ਹੈ ਜਿਵੇਂ ਜਿੰਦਗੀ ਮੌਤ ਨਾਲ ਜੂਝਦੇ ਮਰੀਜਾਂ ਦੇ ਹਸਪਤਾਲ ਸਮੇਂਅਤੇ ਤਰੀਖਾਂ ਮੁਕੱਦਮੇ ਭੁਗਤਦੇ ਭੋਲੇ ਲੋਕਾਂ ਦੇ ਸਜਾ ਤੋਂ ਡਰਦਿਆਂ ਨੂੰ ਪ੍ਰਾਰਥਨਾਵਾਂ ਰਾਹੀਂਧਰਮ ਦਾ ਪ੍ਰਚਾਰ ਕਰਨ ਦਾ ਧਾਰਮਿਕ ਆਗੂਆਂ ਕੋਲ ਢੁੱਕਵਾਂ ਮੌਕਾ ਹੁੰਦਾ ਹੈ।ਕਈ ਵਰੇ ਪਹਿਲਾਂ ਹੀ ਸੰਕਟ ਨਾਲ ਜੂਝਦੇ ਬਿਮਾਰ/ਫੱਟੜ ਵਿਅਕਤੀ ਉਪਰ ਮਾਨਸਿਕ ਤਸ਼ੱਦਦ ਕਰਕੇ ਉਹਨੂੰ ਹੋਰ ਦੁਖੀ ਕਰਦੇ ਹਨ ਉਹ ਵਿਚਾਰਾਂ ਉਹਨਾਂ ਦੀ ਅਖੌਤੀ ਹਮਦਰਦੀ ਦੇ ਭਾਰ ਥੱਲੇ ਦੱਬਿਆ ਹੂੰ-ਹਾਂ ਕਰਦਾ ਰਹਿੰਦਾ ਹੈ। ਜਦੋਂ ਉਹ ਕਹਿੰਦੇ ਹਨ "ਸ਼ੁਕਰ ਹੈ ਪਰਮਾਤਮਾਂ ਦਾ ਜੀਹਨੇ ਮੋੜਕੇ ਦੇਤਾ........ਆਹੋ ਭਾਈ, ਮਾਰਨ ਵਾਲੇ ਨਾਲੋਂ ਰੱਖਣ ਵਾਲਾ ਬਲੀ ਹੁੰਦਾ......" ਇੱਕ ਸੱਜਣ ਨੂੰ ਮੈਂ ਪੁੱਛ ਹੀ ਬੈਠਾ ਕਿ "ਮਾਰਨ ਵਾਲਾ ਤੇ ਰੱਖਣ ਵਾਲਾ ਤੁਹਾਡੀ ਨਿਗ੍ਹਾ ਵਿੱਚ ਵੱਖਰੇ ਵੱਖਰੇ ਹਨ ?" ਤਾਂ ਉਸਨੂੰ ਕੋਈ ਜਵਾਬ ਨਾ ਅਹੁੜਿਆ ਫੇਰ ਮੈਂ ਹੀ ਉਸ ਨੂੰ ਜਵਾਬ ਦਿੱਤਾ ਕਿ "ਜੇ ਇਉਂ ਹੀ ਹੈ ਤਾਂ ਮੈਂ ਡਾਕਟਰ ਨੂੰ ਬਚਾਉਣ ਵਾਲਾ ਸਮਝਦਾ ਹਾਂ ਜਿਹੜਾਂ ਕਿਸੇ ਮਾਰਨ ਵਾਲੇ ਨਾਲੋਂ ਬਲੀ ਹੈ।" ਤਾਂ ਉਸ਼ ਸੱਜਣ ਨੇ ਝੱਟ ਹਜਾਰ ਵਾਰ ਬੋਲੇ ਝੂਠ ਵਰਗਾ ਜਵਾਬ ਸੁਣਾ ਦਿੱਤਾ ਜੋ ਕਦੇ ਸੱਚ ਜਾਪਣ ਲੱਗ ਪੈਂਦਾ ਹੈ "ਫੇਰ ਡਾਕਟਰ ਵੀ ਉਸਨੇ ਹੀ ਪੈਦਾ ਕੀਤਾ" ਭਾਵੇਂ ਪੈਦਾ ਹੋਣ ਦਾ ਸਿਧਾਂਤਕ ਸੱਚ ਵਿਗਿਆਨ ਦੀ ਨਜਰ ਵਿੱਚ ਉਹਦੇ (ਰੱਬ) ਦੇ ਅੰਧਵਿਸ਼ਵਾਸ਼ੀ ਸੰਕਲਪ ਨਾਲੋਂ ਅਸਲੋਂ ਵੱਖਰਾ ਹੈ ਪਰ ਤਾਂ ਵੀ ਮੈਂ ਉਸ ਸੱਜਣ ਨੂੰ ਉਸਦੀ ਸ਼ੈਲੀ ਵਿੱਚ ਹੀ ਜਵਾਬ ਮੋੜਿਆ "ਭਾਈ ਸਾਹਿਬ, ਤੇਰਾ 'ਉਹ ' ਬਣੇ ਬਣਾਏ ਡਾਕਟਰ ਤਾਂ ਪੈਦਾ ਨਹੀਂ ਕਰਦਾ ਬਲਕਿ ਸਿਰਫ ਮਨੁੱਖ (ਇਨਸਾਨ) ਹੀ ਹੁੰਦਾ ਹੈ।

ਭਾਵੇਂ ਮੇਰੇ ਮਾਤਾ ਜੀ ਵਿਖਾਵਾਕਾਰੀਆਂ ਨਾਲ ਇਸ ਤਰ੍ਹਾਂ ਬਹਿਸ ਕਰਨ ਤੋਂ ਮੈਨੂੰ ਗਾਹੇ ਬਗਾਹੇ ਸਿਆਣਪ ਨਾਲ ਹੋੜਦੇ ਰਹਿੰਦੇ ਸਨ ਪਰ ਮੈਂ ਹਮਦਰਦੀ ਦੇ ਨਾਂ ਥੱਲੇ ਮਾਨਸਿਕ ਸ਼ੋਸ਼ਣ ਅਤੇ ਸੋਚ ਨਾਲ ਖਿਲਵਾੜ ਕਦੇ ਵੀ ਮੂਕ ਦਰਸ਼ਕ ਬਣਕੇ ਨਹੀਂ ਸਾਂ ਦੇਖ ਸਕਦਾ।

ਮੇਰੇ ਬਿਮਾਰ ਪੈਣ ਦੀ ਸਥਿਤੀ ਦਾ ਫਾਇਦਾ ਉਠਾਉਂਦਿਆਂ ਇੱਕ ਮੌਕਾਪ੍ਰਸਤ ਸੱਜਣ ਨੇ ਤਾਂ ਇੱਕ ਸ਼ਾਜਿਸ਼ ਵੀ ਰਚੀ। ਕਿਉਂਕਿ ਮੈਂ ਵਹਿਮਾਂ ਭਰਮਾਂ ਅਤੇ ਅੰਧਵਿਸ਼ਵਾਸ਼ਾਂ ਦੇ ਖਿਲਾਫ ਪਿੰਡ ਵਿੱਚ ਜਹਾਦੀਆ ਜਾਣਿਆਂ ਜਾਂਦਾ ਸਾਂ ਤੇ ਰੱਬ, ਧਰਮ, ਮੁਕਤੀ ਆਦਿ ਦੇ ਨਾਂ ਤੇ ਡੇਰੇ ਚਲਾਕੇ ਕਮਾਈ ਕਰਨ ਵਾਲੇ ਬਾਬਿਆ ਦਾ ਸਖਤ ਖਿਲਾਫ ਹਾਂ।ਅਜਿਹੇ ਹੀ ਡੇਰੇ ਦਾ ਇੱਕ ਸ਼ਰਧਾਲੂ ਮੇਰੇ ਇੱਕ ਦੋਸਤ ਦਾ ਭਾਈ ਸਾਹਿਬ ਇੱਕ ਦੋ ਵਾਰ ਪਹਿਲਾਂ ਵੀ ਮੇਰਾ ਹਾਲ ਚਾਲ ਪੁੱਛਣ ਦਾ ਬਹਾਨਾ ਬਣਾ ਚੁੱਕਾ ਸੀ ਇੱਕ ਦਿਨ ਤਾਂ ਉਸਨੇ ਹੱਦ ਹੀ ਕਰ ਦਿੱਤੀ ਕਹਿਣ ਲੱਗਾ 'ਬਾਬਿਆਂ ਦੇ ਯੂ.ਪੀ. ਵਾਲੇ ਡੇਰੇ 'ਚ ਇੱਕ ਸੇਵਕ ਰਹਿੰਦਾ ਹੈ ਜਿਸ ਕੋਲ ਅਨੇਕਾਂ ਹੀ ਤੇਰੀ ਬਿਮਾਰੀ ਵਾਲੇ (ਯਾਨਿ ਰੀੜ ਦੀ ਹੱਡੀ ਦੇ ਰੋਗ ਤੋਂ ਪੀੜਤ) ਮਰੀਜਾਂ ਨੂੰ ਉਸਦੀ ਦਵਾਈ ਤੋਂ ਅਰਾਮ ਆ ਚੁੱਕਾ ਹੈ। ਐਂਤਕੀ ਦੀ ਸਤਿਸੰਗ ਤੇ ਮੇਰੇ ਨਾਲ ਚੱਲ , ਉਥੋਂ ਦਵਾਈ ਲੈ ਲਵੀਂ, ਸ਼ਰਤੀਆ ਪੱਕਾ ਇਲਾਜ ਹੈ।

ਅਸਲ ਵਿੱਚ ਉਹ ਸੱਜਣ ਮੈਨੂੰ ਇਸ ਬਹਾਨੇ ਬਾਬੇ ਦੇ ਡੇਰੇ ਲੈ ਜਾਕੇ ਪਿੰਡ ਦੇ ਲੋਕਾਂ (ਖਾਸ ਕਰਕੇ ਮੇਰੀ ਸੋਚ ਦੇ ਸਮਰਥਕਾਂ) ਵਿੱਚ ਇਹ ਕੂੜ ਪ੍ਰਚਾਰ ਕਰਨਾ ਚਾਹੁੰਦਾ ਸੀ ਕਿ ਮੈਂ ਵੀ ਉਸਦੇ ਗੁਰੂ ਬਾਬੇ ਵਿੱਚ ਸ਼ਰਧਾ ਰੱਖਣ ਲੱਗ ਪਿਆ ਹਾਂ। ਯਾਨਿ ਉਹਨਾਂ ਦੀ ਲੋਟੂ ਫਿਲਾਸਫੀ ਨੂੰ ਗਲਤ ਨ੍ਹੀਂ ਸਮਝਦਾ ਸਗੋਂ ਆਪਣੀ ਸੋਚ ਤਿਆਗ ਦਿੱਤੀ ਹੈ। ਪਰ ਉਹ 'ਸ਼ਰੀਫ ਬਦਮਾਸ਼ ' ਮੇਰੇ ਅਤੇ ਆਮ ਲੋਕਾਂ (ਜੋ ਹਰ ਸੰਕਟ/ਸਮੱਸਿਆ ਨੂੰ ਸਹੀ ਰੂਪ 'ਚ ਨਹੀਂ ਸਮਝਦੇ ਬਲਕਿ ਇਹਨਾਂ ਦਾ ਹੱਲ ਅਜਿਹੇ ਲੋਟੂ ਡੇਰਿਆ ਤੇ ਮੱਥਾ ਟੇਕ ਕੇ ਭਾਲਦੇ ਹਨ) ਵਿਚਾਲੇ ਬੁਨਿਆਦੀ ਫਰਕ ਨੂੰ ਅੱਖੋਂ ਓਹਲੇ ਕਰ ਗਿਆ।

ਇਸੇ ਦੌਰਾਨ ਕਈਆਂ ਨੇ ਮੈਨੂੰ ਪਾਠ ਪੂਜਾ ਕਰਾਉਣ ਪੁੰਨ ਦਾਨ ਜਾਂ ਸੁੱਖਣਾ/ਅਰਦਾਸ ਕਰਨ ਦੀ ਵੀ ਸਲਾਹ ਦਿੱਤੀ। ਉਹ ਸਲਾਹਾਂ ਦਿੰਦੇ ਨਾ ਥੱਕੇ ਪਰ ਮੈਂ ਉਹਨਾਂ ਨੂੰ ਸਮਝਾਂਉਂਦਾ ਥੱਕ ਗਿਆ ਕਿ "ਮੇਰੇ ਹਮਦਰਦ ਪਿਆਰੇ ਲੋਕੋ ! ਕਿਸੇ ਐਕਸੀਡੈਂਟ ਨੂੰ ਜੋ ਕਿਸੇ ਮੌਜੂਦਾ ਘਟਨ ਚੱਕਰ ਦਾ ਸਿੱਟਾ ਹੁੰਦਾ ਹੈ ਕਿਸੇ ਪਾਠ ਪੂਜਾ ਜਾਂ ਕਿਸੇ ਹੋਰ ਅਡੰਬਰ ਨਾਲ ਨਹੀਂ ਟਾਲਿਆ ਜਾ ਸਕਦਾ। ਇਹ ਤਾਂ ਮੌਕਾ ਮੇਲ ਹੀ ਹੁੰਦਾ ਹੈ ਕਿ ਘਟਨਾ ਗ੍ਰਸ਼ਤ ਵਿਅਕਤੀ ਦੁਰਘਟਨਾ ਵਿੱਚ ਵੀ ਸਾਫ ਬਚ ਸਕਦਾ ਹੈ ਜਾਂ ਥੋੜਾ ਬਾਹਲਾ ਨੁਕਸਾਨ ਵੀ ਹੋ ਸਕਦਾ ਹੈ ਜਾਂ ਮੌਤ ਵੀ ਹੋ ਸਕਦੀ ਹੈ। ਮੇਰੇ ਵਾਂਗੂੰ ਉਸੇ ਕੋਠੇ (ਛੱਤ) ਤੋਂ ਕੋਈ ਪਾਠ ਪੂਜਾ ਕਰਨ ਵਾਲਾ (ਧਾਰਮਿਕ ਬੰਦਾ) ਵੀ ਡਿੱਗ ਪੈਂਦਾ ਹੈ ਤਾਂ ਸੱਟ ਸ਼ਾਇਦ ਮੇਰੇ ਨਲੋਂ ਵੀ ਜਿਆਦਾ ਹੀ ਵੱਜ ਜਾਂਦੀ।"

ਅਜਿਹੀ ਸਲਾਹ ਦੇਣ ਵਾਲੇ ਸੱਜਣਾ ਨੂੰ ਮੈਂ ਅਖਬਾਰ ਦੀਆਂ ਉਹ ਕਟਿੰਗਾ ਵੀ ਦਿਖਾਈਆਂ ਜਿਨ੍ਹਾਂ ਵਿੱਚ ਵੱਖ ਵੱਖ ਧਾਰਮਿਕ ਸਥਾਨਾਂ ਦੇ ਦਰਸ਼ਨ\ਇਸ਼ਨਾਨਾ ਜਾਂ ਸਤਸੰਗਾਂ ਤੇ ਜਾਣ ਵਾਲੇ ਸਰਧਾਲੂਆਂ ਦੀਆਂ ਗੱਡੀਆਂ ਦੇ ਐਕਸੀਡੈਂਟਾਂ ਜਿਨ੍ਹਾਂ ਵਿੱਚ ਅਨੇਕਾਂ ਮੌਤਾਂ ਅਤੇ ਫੱਟੜ ਹੋਏ ਸਨ। ਮੈਂ ਕਹਿਣਾ ਚਾਹੁੰਦਾ ਸਾਂ ਕਿ ਹਾਦਸਾ ਗ੍ਰਸਤ ਕੋਈ ਵੀ ਹੋ ਸਕਦਾ ਹੈ ਕਿਸੇ ਬੰਦੇ ਦੇ ਧਾਰਮਿਕ/ਅਧਾਰਮਿਕ ਹੋਣ ਨਾਲ ਕੋਈ ਫਰਕ ਨਹੀਂ ਪੈਂਦਾ ਪਰ ਉਹ ਤਰਕ ਅਤੇ ਗਿਆਨ ਵਿਹੂਣੇ ਲੋਕ ਤਰਕ ਕਰਨਾ ਤੇ ਸੁਣਨਾ ਨਹੀਂ ਜਾਣਦੇ। ਅਜਿਹੇ ਸੰਕੀਰਨ ਸੋਚ ਰੱਖਣ ਵਾਲੇ ਤੇ ਝੂਠੀ ਹਮਦਰਦੀ ਰੱਖਣ ਵਾਲੇ ਲੋਕ ਭਾਵੇਂ ਕਿਸੇ ਬੁਰਕੇ ਵਿੱਚ ਹੋਣ ਇਨਸਾਨੀਅਤ ਤੋਂ ਕੋਰੇ ਹੁੰਦੇ ਹਨ।

ਤੁਹਾਨੂੰ ਵੀ ਜੇ ਕਦੇ ਢਿੱਲ ਮੱਠ ਦੇ ਸਮੇਂ ਬਿਸਤਰੇ ਤੇ ਪੈਣ ਦਾ ਮੌਕਾ ਮਿਲੇ ਤਾਂ ਇਨ੍ਹਾਂ ਗੈਰ ਵਿਗਿਆਨਕ ਸੋਚ ਰੱਖਣ ਵਾਲੇ ਤਰਕਹੀਣ 'ਮਨਸਿਕ ਤਸ਼ੱਦਦ ਕਰਨ ਵਾਲੇ ' ਲੋਕਾਂ ਦੀਆਂ ਸ਼ਰਾਰਤਾਂ ਜਰੂਰ ਨੋਟ ਕਰਿਓ ।

- ਰਾਮ ਸਿੰਘ ਨਿਰਮਾਣ (ਬਠਿੰਡਾ)

**ਹੱਡ-ਬੀਤੀ : ਸਫਰਨਾਮਾ**

ਵਿਗਿਆਨ ਜੀਵਨ ਜਾਂਚ ਸਿਖਾਉਂਦੀ ਹੈ ਪਰ ਜੇਕਰ ਇਸ ਨੂੰ ਮਨੁੱਖਤਾ ਦੇ ਭਲੇ ਲਈ ਵਰਤਿਆ ਜਾਵੇ। ਇਹ ਕੁੱਝ ਨਵਾਂ ਕਰ ਗੁਜਰਨ ਲਈ ਪ੍ਰੇਰਦੀ ਹੈ। ਵਿਗਿਆਨ ਦੀ ਵਰਤੋਂ ਨਾਲ ਇੱਕ ਨਵੀਨ ਯੁੱਗ ਦੀ ਸ਼ੁਰੂਆਤ ਹੁੰਦੀ ਹੈ। ਅੱਜ ਜੰਗਲਾਂ ਤੋਂ ਗੁਫਾਵਾਂ ਤੱਕ, ਜੰਗਲਾਂ ਤੋਂ ਅਸਮਾਨ ਛੂੰਹਦੀਆਂ ਬਹੁਮੰਜਲੀ ਇਮਾਰਤਾਂ ਤੱਕ ਧਰਤੀ ਤੇ ਤੁਰਨ ਤੋਂ ਲੈ ਕੇ ਸਮੁੰਦਰ ਤੇ ਤੈਰਨ ਤੱਕ, ਸਮੁੰਦਰ ਵਿੱਚ ਤੈਰਨ ਤੋਂ ਲੈ ਕੇ ਅਸਮਾਨ ਵਿੱਚ ਉਡਣ ਤੱਕ ਦਾ ਸਫਰ ਮਨੁੱਖ ਨੇ ਸਫਲਤਾ ਪੂਰਵਕ ਤਹਿ ਕੀਤਾ ਹੈ। ਏਥੇ ਹੀ ਬੱਸ ਨਹੀਂ ਚੰਨ ਤੇ ਵੀ ਫੇਰੀ ਪਾਈ ਹੈ ਅਤੇ ਉਥੇ ਬਿਜਲੀ ਪੈਦਾ ਕਰਨ ਅਤੇ ਖੇਤੀ ਕਰਨ ਦਾ ਵੀ ਮਨ ਬਣਾਇਆ ਹੈ। ਮੁੱਕਦੀ ਗੱਲ ਇਹ ਕਿ ਚੰਨ ਤੇ ਵੀ ਜੀਵਨ ਸੰਭਵ ਹੈ ? ਦੇ ਸਵਾਲ ਨੂੰ ਲੈ ਕੇ ਖੋਜਾਂ ਜਾਰੀ ਹਨ। ਹੁਣ ਮੰਗਲ ਗ੍ਰਹਿ ਤੇ ਵੀ ਵਿਗਿਆਨੀਆਂ ਵੱਲੋਂ ਖੋਜਾਂ ਕੀਤੀਆਂ ਜਾ ਰਹੀਆਂ ਹਨ। ਹੋਰ ਵੀ ਅਲੱਗ-ਅਲੱਗ ਖੇਤਰਾਂ ਵਿੱਚ ਮਨੁੱਖ ਨੇ ਮੱਲਾਂ ਮਾਰੀਆਂ ਹਨ। ਇਹ ਸਭ ਵਿਗਿਆਨ ਨਾਲ ਹੀ ਸੰਭਵ ਹੋ ਸਕਿਆ ਹੈ ਜੇਕਰ ਸਾਡਾ ਨਜਰੀਆ ਤਰਕ ਭਰਪੂਰ ਹੈ । ਅਸੀਂ ਇੱਕੀਵੀ ਸਦੀ ਵਿੱਚ ਪ੍ਰਵੇਸ਼ ਕਰਨ ਜਾ ਰਹੇ ਹਾਂ, ਪਰ ਰੂੜੀਵਾਦੀ ਪਿਛਾਂਹ ਖਿਚੂ ਵਿਚਾਰਾਂ ਨੇ ਅੱਜ ਵੀ ਸਾਡਾ ਖਹਿੜਾ ਨਹੀਂ ਛੱਡਿਆ। ਇਹਨਾਂ ਵਿਚਾਰਾਂ ਨੇ ਮਨੁੱਖ ਨੂੰ ਐਸੀਆਂ ਵਲਗਣਾ ਵਿੱਚ ਕੈਦ ਕੀਤਾ ਹੈ ਉਹ ਆਪਣੇ ਆਪ ਤੋਂ ਉਪਰ ਉਠ ਕੇ ਵਿਗਿਆਨਕ ਸੋਚ ਨਾਲ ਲੈਸ ਹੋ ਕੇ ਕੁੱਝ ਨਵਾਂ ਕਰ ਹੀ ਨਹੀਂ ਸਕਦਾ। ਜਿਸ ਨਾਲ ਮਨੁੱਖ ਸਮਾਜ ਵਿੱਚ ਇੱਕਸੁਰਤਾ ਪੈਦਾ ਕਰ ਸਕੇ। ਇਹ ਇੱਕ ਬਹੁਤ ਵੱਡਾ ਦੁਖਾਂਤ ਹੈ। ਐਸਾ ਸਮਾਜ ਸਿਰਜਣ ਦੀ ਲੋੜ ਹੈ ਜਿਸ ਵਿੱਚ ਹਰ ਇੱਕ ਦੀਆਂ ਕਦਰਾਂ ਕੀਮਤਾਂ ਨੂੰ ਸਮਝਿਆ ਜਾ ਸਕੇ।

ਪਿਛਲੇ ਸਮੇਂ ਮੈਂ ਉਤਰ ਪ੍ਰਦੇਸ਼ ਵਿੱਚ ਥੀਏਟਰ ਵਰਕਸ਼ਾਪ ਵਿੱਚ ਹਿੱਸਾ ਲੈਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਗਿਆ ਸੀ। ਉਥੇ ਅਠਾਰਾਂ ਦਿਨ ਚੱਲੀ ਇਸ ਵਰਕਸ਼ਾਪ ਵਿੱਚ ਭਾਰਤ ਦੇ ਲੱਗਭੱਗ ਸਾਰੇ ਰਾਜਾਂ ਦੇ ਵਿਅਕਤੀਆਂ ਨੇ ਆਪਣੀਆਂ-ਆਪਣੀਆਂ ਸੰਸਥਾਵਾਂ ਵੱਲੋਂ ਭਾਗ ਲਿਆ। ਇਸ ਵਰਕਸਾਪ ਵਿੱਚ ਸਮਾਜ ਵਿੱਚ ਰਹਿ ਰਹੇ ਲੋਕਾਂ ਦੀਆਂ ਸਮੱਸਿਆਂਵਾਂ ਨਾਲ ਸੰਬੰਧਤ ਨੁੱਕੜ ਨਾਟਕ ਤਿਆਰ ਕਰਕੇ ਪਿੰਡਾਂ,ਸ਼ਹਿਰਾਂ ਤੇ ਕਸਬਿਆਂ ਵਿੱਚ ਸਫਲਤਾ ਪੂਰਵਕ ਖੇਡੇ। ਜਿਹੜੇ ਕਿ ਲੋਕਾਂ ਨੂੰ ਨਵੀਨ ਦਿਸ਼ਾ ਪ੍ਰਦਾਨ ਕਰਦੇ ਸਨ ਅਤੇ ਆਪਣੀ ਛਾਪ ਲੋਕ ਮਨਾਂ ਤੇ ਛੱਡਣ ਵਿੱਚ ਕਾਮਯਾਬ ਰਹੇ। ਸ਼ੌਖਿਆਂ ਹੀ ਏਸ ਗੱਲ ਦਾ ਅੰਦਾਜਾ ਲੋਕਾਂ ਵੱਲੋਂ ਕੀਤੇ ਜਾਂਦੇ ਇਸ ਸਵਾਲ ਤੋਂ ਲਗਾਇਆਂ ਜਾ ਸਕਦਾ ਹੈ ਕਿ ਫਿਰ ਤੁਸੀਂ ਦੁਬਾਰਾ ਕਦੋਂ ਸਾਨੂੰ ਆਪਣੀਆਂ ਚੰਗੀਆਂ ਗੱਲਾਂ ਆਪਣੇ ਨਾਟਕਾਂ ਰਾਹੀਂ ਦੱਸਣ ਆਓਂਗੇ ? ਓਥੋਂ ਦੇ ਲੋਕਾਂ ਵੱਲੋਂ ਕੀਤਾ ਜਾਂਦਾ ਇਹ ਸਵਾਲ ਸਾਡੇ ਵੱਲੋਂ ਥੀਏਟਰ ਵਿੱਚ ਕੀਤੇ ਜਾਂਦੇ ਕੰਮ ਦਾ ਇਮਾਨਦਾਰੀ ਨਾਲ ਮੁੱਲ ਮੋੜਦਾ ਸੀ। ਇਸ ਨੂੰ ਅਸੀਂ ਆਪਣੀ ਪ੍ਰਾਪਤੀ ਮੰਨਦੇ ਸੀ ਅਤੇ ਹਾਂ।

ਹੁਣ ਆਪਾਂ ਵਾਪਰੀ ਇਸ ਵਰਕਸ਼ਾਪ ਦੌਰਾਨ ਇੱਕ ਅਹਿਮ ਘਟਨਾ ਦਾ ਜਿਕਰ ਕਰਦੇ ਹਾਂ। ਜਿਹੜੀ ਕਈ ਵਾਰ ਅਚਨਚੇਤ ਚੇਤੇ ਆਉਂਦੀ ਹੈ ਤਾਂ ਆਪ ਮੁਹਾਰੇ ਹਾਸਾ ਆ ਜਾਂਦਾ ਹੈ। ਇਹ ਘਟਨਾਂ ਮੌਜੂਦਾ ਸਮੇਂ ਦੀ ਸੋਚ ਦੇ ਬਰਾਬਰ ਇੱਕ ਪਛੜੇਪਨ ਦੀ ਬਿਮਾਰੀ ਨਾਲ ਨਾਲ ਪੀੜਤ ਸੋਚ ਦੀ ਤਸਵੀਰ ਪੇਸ਼ ਕਰਦੀ ਹੈ। ਹੋਇਆ ਇੰਜ ਕਿ ਵਰਕਸ਼ਾਪ ਖਤਮ ਹੋਣ ਤੋਂ ਬਾਅਦ ਜਦੋਂ ਅਗਲੇ ਦਿਨ ਅਸੀਂ ਬੱਸ ਵਿੱਚ ਬੈਠ ਕੇ ਹਰਿਦੁਆਰ ਹੋ ਕੇ ਦਿੱਲੀ ਜਾਣ ਵਾਸਤੇ ਰਵਾਨਾ ਹੋਏ ਤਾਂ ਰਸਤੇ ਵਿੱਚ ਬੱਸ ਦੇ ਇੰਜਣ ਵਿੱਚ ਤਕਨੀਕੀ ਨੁਕਸ ਪੈਣ ਕਾਰਨ ਅਸੀਂ ਕੁੱਝ ਘੰਟਿਆ ਦਾ ਸਫਰ ਕਈ ਘੰਟਿਆਂ ਵਿੱਚ ਤਹਿ ਕਰਕੇ ਸੂਰਜ ਛਿਪਣ ਤੇ ਹਰਿਦੁਆਰ ਪਹੁੰਚੇ। ਉਥੇ ਰੁਕਣ ਤੋਂ ਬਾਅਦ ਅਸੀਂ ਫੇਰ ਬੱਸ ਬਦਲ ਕੇ ਦਿੱਲੀ ਜਾਣ ਵਾਸਤੇ ਇੱਕ ਪ੍ਰਾਈਵੇਟ ਬੱਸ ਲਈ। ਬੱਸ ਵਿੱਚ ਕੁੱਝ ਸਵਾਰੀਆਂ ਪਹਿਲਾਂ ਹੀ ਬੈਠੀਆਂ ਹੋਈਆਂ ਸਨ, ਦਿੱਲੀ ਤੱਕ ਅਸੀਂ ਵੀ ਉਹਨਾਂ ਦੇ ਹਮਰਾਹੀ ਬਣ ਗਏ। ਜਦੋਂ ਦਿੱਲੀ ਨੂੰ ਜਾਣ ਵਾਸਤੇ ਡਰਾਈਵਰ ਨੇ ਬੱਸ ਸਟਾਰਟ ਕੀਤੀ ਤਾਂ ਪਹਿਲੀਆਂ ਹੀ ਬੈਠੀਆਂ ਸਵਾਰੀਆਂ ਵਿੱਚੋਂ ਇੱਕ ਉਚੀ ਅਵਾਜ ਆਈ 'ਜੈਕਾਰਾ ਦਾਤੀ ਦਾ '-'ਬੋਲ ਸੱਚੇ ਦਰਬਾਰ ਕੀ ਜੈ ' ਸਾਥ ਦਿੰਦੇ ਹੋਏ ਕੁੱਝ ਸਵਾਰੀਆਂ ਨੇ ਪਿੱਛੇ ਜੈਕਾਰਾ ਛੱਡਿਆ। ਜੈਕਾਰਾ ਲਾ ਕੇ ਸਾਰੇ ਨਿਸਚਿੰਤ ਜਿਹੇ ਹੋ ਕੇ ਬੈਠ ਗਏ, ਜਿਵੇਂ ਸਿਰਾਂ ਤੋਂਕੋਈ ਭਾਰ ਜਿਹਾ ਲਹਿ ਗਿਆ ਹੋਵੇ। ਪਰ ਬੱਸ ਜਦੋਂ 15 ਕੁ ਕਿਲੋਮੀਟਰ ਤਹਿ ਕਰ ਗਈ ਤਾਂ ਅਚਾਨਕ ਡਰਾਈਵਰ ਨੇ ਬੱਸ ਰੋਕੀ, ਬੱਸ ਵਿੱਚ ਬੈਠੀਆਂ ਸਾਰੀਆਂ ਸਵਾਰੀਆਂ ਵਿੱਚ ਹਲਚਲ ਜਿਹੀ ਮੱਚ ਗਈ ਕਿ ਕੀ ਹੋਇਆ? ਕੀ ਹੋਇਆ ? ਰਾਤ ਦਾ ਸਮਾਂ ਸੀ.....। ਡਰਾਈਵਰ ਨੇ ਥੋੜੀ ਦੇਰ ਬਾਅਦ ਅੰਦਾਜੇ ਲਾ ਕੇ ਆਪਣੀ ਤਸੱਲੀ ਕਰਕੇ ਸੋਚ ਕੇ ਦੱਸਿਆ ਕਿ ਅਸੀਂ ਤਾਂ 15 ਕਿਲੋਮੀਟਰ ਦਿੱਲੀ ਤੋਂ ਉਲਟ ਰਸਤਾ ਤਹਿ ਕਰ ਲਿਆ ਹੈ, ਇਹ ਤਾਂ ਉਹ ਰਸਤਾ ਹੀ ਨਹੀਂ । ਜੈਕਾਰਾ ਛੱਡਣ ਵਾਲਿਆ ਦੇ ਚਿਹਰੇ ਤੇ ਇੱਕ ਅਜੀਬ ਜਿਹੀ ਪ੍ਰੇਸ਼ਾਨੀ ਸੀ। ਜਿਹੜੀ ਕੋਈ ਜੈਕਾਰਾ ਲਾਉਣ ਤੇ ਵੀ ਦੂਰ ਨਹੀਂ ਸੀ ਕੀਤੀ ਜਾ ਸਕਦੀ। ਜੇਕਰ ਹਾਲ ਇਹ ਹੀ ਰਿਹਾ ਤਾਂ ਅਸੀਂ ਦਿੱਲੀ ਤੋਂ ਪੰਦਰਾਂ ਕਿਲੋਮੀਟਰ ਉਲਟ ਦਿਸ਼ਾ ਵੱਲ ਨੂੰ ਤਹਿ ਕਰ ਗਈ ਬੱਸ ਵਾਂਗੂ ਇਕੀਵੀਂ ਸਦੀ ਦੇ ਵੱਲ ਨੂੰ ਜਾਣ ਦੀ ਬਜਾਇ ਪਿਛਾਂਹ ਨੂੰ ਹੀ ਜਾਵਾਂਗੇ।

- ਅਮਰਦੀਪ ਸਿੰਘ ਖੁਮਾਣੋਂ

### *ਜਦੋਂ ਟੂਣੇ ਦੇ ਮੋਹਰੀ ਨੇ ਵੀ ਮੱਝ ਦੇ ਟੀਕੇ ਲਗਵਾਏ*

ਪਿੰਡ ਵਿੱਚ ਮੂੰਹ ਖੁਰ ਦੀ ਬੀਮਾਰੀ ਜੋਰਾਂ ਤੇ ਸੀ। ਕੁੱਝ ਮੋਹਤਬਰ ਬੰਦਿਆਂ ਨੇ ਟੂਣੇ ਦਾ ਪ੍ਰੋਗਰਾਮ ਬਣਾਇਆ ਤਾਂ ਜੋ ਪਸ਼ੂਆਂ ਨੂੰ ਬਿਮਾਰੀ ਤੋਂ ਬਚਾਇਆ ਜਾ ਸਕੇ। ਇੱਕ ਸਿਆਣਾ ਆਦਮੀ ਜਿਸਨੂੰ ਲੋਕ ਬਾਬਾ ਆਖਦੇ ਸਨ ਜੋ ਸਾਡੇ ਘਰ ਤੋਂ ਥੋੜੀ ਦੂਰ ਹੀ ਰਹਿੰਦਾ ਸੀ ਨੇ ਅੱਗੇ ਲੱਗ ਕੇ ਸਾਰਾ ਪ੍ਰਬੰਧ ਕੀਤਾ। ਮਲੇਰਕੋਟਲੇ ਤੋਂ ਟੂਣਾ ਕਰਾ ਕੇ ਲਿਆਂਦਾ ਗਿਆ। ਮੂੰਹ ਖੁਰ ਦੀ ਬਿਮਾਰੀ ਜੋਰਾਂ ਤੇ ਹੋਣ ਕਰਕੇ ਪ੍ਰੋਗਰਾਮ ਬਣਾਇਆ ਗਿਆ ਕਿ ਪਿੰਡ ਦੇ ਸਾਰੇ ਡੰਗਰ ਇੱਕ ਥਾਂ ਤੋਂ ਨਾ



ਲੰਘਾਏ ਜਾਣ ਅਤੇ ਟੂਣੇ ਵਾਲਾ ਪਾਣੀ ਘਰੋ ਘਰੀ ਵੰਡ ਦਿੱਤਾ ਜਾਵੇ ਜਦੋਂ ਲੋਕ ਪਾਣੀ ਘਰਾਂ ਨੂੰ ਲਿਜਾ ਰਹੇ ਸਨ ਤਾਂ ਮੈਂ ਵੇਖਿਆ ਕਿ ਟੂਣੇ ਦਾ ਮੋਹਰੀ ਬੰਦਾ ਪਸ਼ੂਆਂ ਵਾਲੇ ਡਾਕਟਰ ਨੂੰ ਆਪਣੇ ਘਰ ਵੱਲ ਲਿਜਾ ਰਿਹਾ ਸੀ। ਮੈਂ ਵੀ ਉਹਨਾਂ ਦੇ ਪਿੱਛੇ ਚੱਲ ਪਿਆ, ਜਾ ਕੇ ਦੇਖਿਆ ਉਸ ਮੋਹਰੀ ਬੰਦੇ ਦੀ ਮੱਝ ਬੀਮਾਰ ਸੀ ਅਤੇ ਡਾਕਟਰ ਮੱਝ ਦੇ ਟੀਕੇ ਲਾ ਰਿਹਾ ਸੀ ।

ਗੁਰਪ੍ਰੀਤ ਬਰਾੜ 'ਲੰਡੇ '

### *ਜਦੋਂ ਬਾਬੇ ਠੰਡ ਨਾਲ ਆਕੜ ਗਏ*

ਬੀਤੇ ਦਿਨੀ ਅੱਤ ਦੀ ਸਰਦੀ ਪੈਣ ਕਰਕੇ ਕੁੱਝ ਦਿਨ ਸੂਰਜ ਦਿਖਾਈ ਨਾ ਦਿੱਤਾ ਇਹਨਾਂ ਦਿਨਾਂ ਵਿੱਚ ਪਿੰਡ (ਇਬਰਾਹੀਮ ਪੁਰ) ਦੇ ਬਾਹਰ ਇੱਕ ਸਮਾਧੀ ਦਾ ਕੰਮ ਚੱਲ ਰਿਹਾ ਸੀ। ਇੱਕ ਮਜਦੂਰ ਨੇ ਕੁੱਝ ਇੱਟਾਂ ਚੁੱਕੀਆਂ, ਇੱਟਾਂ ਦੇ ਢੇਰ ਵਿੱਚੋਂ ਉਸਨੂੰ ਇੱਕ ਸੱਪ ਨਜਰ ਆਇਆ, ਤੇ ਉਹ ਇੱਟਾਂ ਛੱਡ ਕੇ ਭੱਜ ਗਿਆ। ਮਜਦੂਰ ਨੇ ਸਮਾਧ ਦੇ ਪ੍ਰਬੰਧਕਾਂ ਨਾਲ ਗੱਲ ਕੀਤੀ। ਪ੍ਰਬੰਧਕਾਂ ਨੇ ਮੌਕਾ ਦੇਖ ਕੇ ਸਮਾਧੀ ਦਾ ਕੰਮ ਬੰਦ ਕਰਵਾ ਦਿੱਤਾ। ਸੱਪ ਆਪਣੀ ਜਗਾ ਤੇ ਅਰਾਮ ਨਾਲ ਬੈਠਾ ਰਿਹਾ। ਜਦੋਂ ਸੱਪ ਦੋ ਦਿਨ ਉਥੋਂ ਨਾ ਹਿਲਿਆ ਤਾਂ ਪ੍ਰਬੰਧਕਾਂ ਵੱਲੋਂ ਪਿੰਡ ਵਿੱਚ ਆਮ ਲੋਕਾਂ ਨਾਲ ਗੱਲ ਕਰਨ ਤੇ ਕਿ ਸਾਡੇ ਬਜੁਰਗ ਸੱਪ ਦੇ ਰੂਪ ਵਿੱਚ ਪ੍ਰਗਟ ਹੋ ਗਏ ਹਨ। ਇਹ ਗੱਲ ਹੌਲੀ-ਹੌਲੀ ਸਾਰੇ ਪਿੰਡ ਵਿੱਚ ਫੈਲ ਗਈ। ਬਾਬੇ ਨੂੰ ਦੇਖਣ ਲਈ ਸਰਧਾਲੂ ਅਤੇ ਤਮਾਸ਼ਬੀਨ ਸੱਪ ਨੂੰ ਦੇਖਣ ਲਈ ਚੱਲ ਪਏ ਅਤੇ ਬਾਬੇ ਲਈ ਉਹਨਾਂ ਨੇ ਕੌਲੀ ਵਿੱਚ ਦੁੱਧ ਰੱਖ ਦਿੱਤਾ। ਪਰ ਸੱਪ ਆਪਣੀ ਜਗਾ ਤੋਂ ਨਾ ਹਿਲਿਆ। ਮੈਨੂੰ ਪਤਾ ਲੱਗਣ ਤੇ ਮੈਂ ਅਤੇ ਅਮਰੀਕ ਗੜਸ਼ੰਕਰੀ ਮੌਕੇ ਤੇ ਪਹੁੰਚੇ ਅਤੇ ਲੋਕਾਂ ਦੇ ਦੇਖਦਿਆਂ-ਦੇਖਦਿਆਂ ਉਥੋਂ ਕੁੱਝ ਇੱਟਾਂ ਵੱਖ ਕੀਤੀਆਂ ਜਿਸ ਕਰਕੇ ਸੱਪ ਉਥੋਂ ਨਿਕਲ ਪਿਆ ਅਤੇ ਖੁੱਲੀ ਜਗਾ ਵੱਲ ਨਿਕਲ ਕੇ ਬੈਠ ਗਿਆ। ਸੱਪ ਜੋ ਕਿ 5-6 ਫੁੱਟ ਲੰਬਾ ਸੀ ਕਾਫੀ ਹੌਲੀ ਚੱਲ ਰਿਹਾ ਸੀ। ਠੰਢ ਅਤੇ ਜਿਆਦਾ ਕੋਰਾ ਪੈਣ ਕਾਰਨ ਸੱਪ ਭੱਜਣ ਤੋਂ ਅਸਮਰੱਥ ਸੀ। ਸ਼ਾਮ ਨੂੰ ਹਲਕੀ ਧੁੱਪ ਨਿਕਲਣ ਕਾਰਨ ਉਹ ਖੇਤਾਂ ਵੱਲ ਨੂੰ ਹੌਲੀ -ਹੌਲੀ ਤੁਰ ਪਿਆ। ਅਸੀਂ ਇੱਕ ਦੋ ਲੋਕਾਂ ਨਾਲ ਸੱਪ ਨੂੰ ਫੜਨ ਦੀ ਸਲਾਹ ਕੀਤੀ ਪਰ ਪ੍ਰਬੰਧਕਾਂ ਨੇ ਨਾਂਹ ਕਰ ਦਿੱਤੀ ਕਿ ਇੱਛਾਧਾਰੀ ਨਾਗਣ ਹੈ ਇਸਨੇ ਆਪਣੇ ਨਾਗ ਕੋਲ ਜਾਣਾ ਹੈ। ਮੌਕੇ ਤੇ ਦੇਖਣ ਵਾਲੇ ਲੋਕਾਂ ਨੂੰ ਅਸੀਂ ਇਸ ਘਟਨਾ ਦਾ ਸਪੱਸ਼ਟ ਕੀਤਾ ਕਿ ਸੱਪ ਦਾ ਇੱਟਾਂ ਵਿੱਚੋਂ ਨਿਕਲਣਾ ਕੋਈ ਅਲੌਕਿਕ ਘਟਨਾ ਨਹੀਂ ਹੈ। ਇਸ ਦਾ ਇੱਥੋਂ ਨਾ ਜਾਣ ਦਾ ਕਾਰਨ ਵੀ ਬਹੁਤ ਜਿਆਦਾ ਠੰਡ ਪੈਣ ਕਰਕੇ ਹੈ। ਲੋਕਾਂ ਦੀ ਤਸੱਲੀ ਹੋਣ ਕਰਕੇ ਲੋਕ ਘਰਾਂ ਨੂੰ ਚਲੇ ਗਏ ਅਤੇ ਹਨੇਰਾ ਵੀ ਹੋ ਚੁੱਕਾ ਸੀ। ਰਾਤ ਨੂੰ ਸੱਪ ਜਿੱਥੇ ਬੈਠਾ ਸੀ, ਸਵੇਰ ਚੜਨ ਤੇ ਦੇਖਿਆ ਗਿਆ ਸੱਪ (ਬਾਬਾ) ਆਕੜਿਆ ਪਿਆ ਸੀ।

ਡਾ ਜੋਗਿੰਦਰ 'ਕੁਲੇਵਾਲ '
ਗੜਸ਼ੰਕਰ।

### *ਜਦੋਂ ਬਾਬੇ ਦੀ ਚਲਾਕੀ ਫੜੀ ਗਈ*

ਅੱਜ ਤੋਂ ਛੇ-ਸੱਤ ਮਹੀਨੇ ਪਹਿਲਾਂ ਦੀ ਗੱਲ ਹੈ ਕਿ ਸਾਡੇ 3-4 ਮੱਝਾਂ ਮਰ ਗਈਆਂ। ਸਾਡੇ ਘਰਦਿਆਂ ਅਤੇ ਰਿਸ਼ਤੇਦਾਰਾਂ ਨੇ ਜੋਰ ਪਾਇਆ ਕਿ ਕਿਸੇ ਸਿਆਣੇ ਨੂੰ ਲਿਆ ਕੇ ਕੋਈ ਓਹੜ ਪੋਹੜ ਕਰਵਾ ਕੋਈ ਕਸਰ ਐ। ਭਾਵੇਂ ਮੈਨੂੰ ਇਨ੍ਹਾਂ ਗੱਲਾਂ ਵਿੱਚ ਯਕੀਨ ਨਹੀਂ ਸੀ ਪਰ ਜਿਆਦਾ ਜੋਰ ਪੈਣ ਕਰਕੇ ਮੈਂ ਜੀਪ ਤੇ ਪਿੰਡ ਲੰਡੇਕੇ (ਫਰੀਦਕੋਟ) ਤੋਂ ਸਿਆਣਾ ਲੈ ਆਂਦਾ। ਰਸਤੇ ਵਿੱਚ ਆਉਂਦੇ ਸਮੇਂ ਬਾਘੇ ਪੁਰਾਣੇ ਤੋਂ ਟੂਣੇ ਦਾ ਅੱਠ ਸੌ ਰੁਪਏ ਦਾ ਸਮਾਨ , ਨਹੁੰ ਪਾਲਿਸ਼, ਸੁਰਖੀ ਬਿੰਦੀ, ਪਾਊਡਰ ਆਦਿ ਅਤੇ ਦੋ ਸੌ ਰੁਪਏ ਦੀ ਸੱਤ ਕਿਸਮਾਂ ਦੀ ਮਠਿਆਈ ਲੈ ਆਂਦੀ।

ਘਰ ਵੜਨ ਸਾਰ , ਬਾਰ ਵਿੱਚ ਗੋਲ ਚੱਕਰ ਮਾਰ ਕੇ ਸਿਆਣਾ ਕਹਿੰਦਾ ਤੁਹਾਡੇ ਇੱਥੇ ਕਿਸੇ ਨੇ ਹੱਡੀ ਦੱਬੀ ਹੋਈ ਹੈ। ਅਤੇ ਫਿਰ ਬੈਠ ਕੇ ਦੱਸਣ ਲੱਗਾ, ਭਾਈ ਤੁਹਾਡੇ ਘਰ ਕਿਸੇ ਨੇ ਬਹੁਤ ਤਕੜੀ ਚੀਜ ਛੱਡੀ ਹੋਈ ਐ ਜੋ ਕਿ ਤੁਹਾਡੀਆਂ ਮੱਝਾਂ ਮਾਰ ਦਿੰਦੀ ਹੈ।

ਉਸਨੇ ਚਾਰ ਠੂਠੀਆਂ ਲੈ ਕੇ ਹਰ ਇੱਕ ਵਿੱਚ ਸਵਾ-ਸਵਾ ਰੁਪਇਆ ਪਵਾ ਕੇ ਘਰ ਦੇ ਚਾਰੇ ਖੂੰਜਿਆ ਵਿੱਚ ਦਬਵਾ ਦਿੱਤੀਆਂ ਅਤੇ ਸਾਰੇ ਪਰਿਵਾਰ ਨੂੰ ਆਲੇ ਦੁਆਲੇ ਬਿਠਾ ਲਿਆ ਅਤੇ ਕਿਹਾ ਘੜੇ ਵਿੱਚ ਜਦੋਂ ਕੋਈ ਚੀਜ ਨਿਕਲੇਗੀ ਤਾਂ ਨਿਸ਼ਾਨੀ ਦੇ ਕੇ ਜਾਵੇਗੀ। ਜਿਵੇਂ ਹੀ ਉਸਨੇ ਘੜੇ ਅੰਦਰ ਬਲਦੀ ਸੀਖ ਲਾਈ ਤਾਂ ਅੱਗ ਲਾਈ ਅਤੇ ਉਸਨੇ ਦਬਾ ਸੱਟ ਘੜੇ ਉਪਰ ਢੱਕਣ ਰੱਖ ਦਿੱਤਾ ਅਤੇ ਇਸ ਤਰ੍ਹਾਂ ਉਸਨੇ ਦੋ ਤਿੰਨ ਵਾਰੀ ਕਰਕੇ ਦਿਖਇਆ ਅਤੇ ਦੱਸਿਆ ਮੈਂ ਚੀਜ ਕਾਬੂ ਕਰ ਲਈ ਹੈ। ਸਾਡਾ ਸਾਰਾ ਪਰਿਵਾਰ ਡਰ ਗਿਆ।

ਫਿਰ ਉਸਨੇ ਕਾਪੀ ਵਿੱਚੋਂ ਇੱਕ ਕਾਗਜ਼ ਪਾੜਿਆ ਤੇ ਮੱਝ ਦੇ ਪਿੰਡੇ ਤੇ ਘਸਾ ਦਿੱਤਾ ਫਿਰ ਕਾਗਜ ਉਤੇ ਨੀਲੀ ਸਿਆਹੀ ਮਲ ਦਿੱਤੀ ਅਤੇ ਕੋਰੇ ਕਾਗਜ ਦਾ ਤਵੀਤ ਬਣ ਗਿਆ। ਉਸਨੇ ਦੱਸਿਆ ਤੁਹਾਡੀਆਂ ਮੱਝਾਂ ਨੂੰ ਕਿਸੇ ਨੇ ਤਵੀਤ ਕਰਕੇ ਪਿਆਏ ਹੋਏ ਹਨ। ਘਰ ਦੇ ਹੋਰ ਵੀ ਡਰ ਗਏ ਕਿ ਹੁਣ ਬਾਕੀ ਬਚਦੀਆਂ ਮੱਝਾਂ ਦੇ ਮਰਨ ਦੀ ਵਾਰੀ ਆ ਗਈ ਹੈ।

ਮੈਂ ਇਹ ਸਭ ਕੁੱਝ ਮਜਬੂਰਨ ਚੁੱਪ ਚਾਪ ਦੇਖਦਾ ਰਿਹਾ ਪਰ ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਇਸ ਦੀਆਂ ਹੇਰਾ ਫੇਰੀਆਂ ਮਗਰ ਅਸਲ ਕਾਰਨ ਕੀ ਹੈ ?

ਫਿਰ ਸਿਆਣੇ ਨੇ ਕਹੀ ਮੰਗਵਾ ਕੇ ਬਾਰ ਅੱਗੇ ਮੈਨੂੰ ਟੋਆ ਪੁੱਟਣ ਲਈ ਕਿਹਾ। ਮੇਰੇ ਸਬਰ ਦਾ ਪਿਆਲਾ ਭਰ ਚੁੱਕਾ ਸੀ ਭਾਵੇਂ ਅਜੇ ਤੱਕ ਮੈਨੂੰ ਸਿਆਣੇ ਦੀਆਂ ਕਰਾਮਾਤਾਂ ਦੀ ਸਮਝ ਨਹੀਂ ਲੱਗੀ ਸੀ ਪਰ ਟੋਆ ਪੁੱਟਣ ਵੇਲੇ ਮੈਨੂੰ ਜਰੂਰ ਖੁੜਕ ਗਈ ਸੀ ਕਿ ਕਿਤੇ ਸਾਲਾ ਟੋਏ ਵਿੱਚ ਅੱਖ ਬਚਾ ਕੇ ਆਪ ਹੱਡੀ ਨਾ ਸੁੱਟ ਦੇਵੇ। ਮੈਂ ਸਿਆਣੇ ਨੂੰ ਟੋਏ ਤੋਂ ਦੂਰ ਬੈਠਣ ਲਈ ਕਿਹਾ ਅਤੇ ਮੈਂ ਟੋਆ ਪੁੱਟਣ ਲੱਗ ਪਿਆ। ਮੇਰੇ ਬਾਰ-ਬਾਰ ਕਹਿਣ ਦੇ ਬਾਵਜੂਦ ਵੀ ਜਦੋਂ ਟੋਏ ਤੋਂ ਪਾਸੇ ਨਾ ਹਟਿਆ ਤਾਂ ਮੈਂ ਧਮਕੀ ਦਿੱਤੀ ਕਿ ਮੈਨੂੰ ਤੇਰੀਆਂ ਸਾਰੀਆਂ ਚਲਾਕੀਆਂ ਦਾ ਪਤਾ ਲੱਗ ਗਿਆ ਹੈ ਅਰਾਮ ਨਾਲ ਦੂਰ ਹੋ ਕੇ ਬਹਿ ਜਾ ਨਹੀਂਤਾਂ ਫਿਰ

ਦੇਖ ਲੈ। ਥੋੜੇ ਚਿਰ ਬਾਅਦ ਹੀ ਆਖਣ ਲੱਗਾ ਕਿ ਹੁਣ ਤਾਂ ਸ਼ਾਮ ਹੋ ਗਈ ਹੈ ਹੱਡੀ ਕੱਲ ਨੂੰ ਕੱਢਾਂਗੇ। ਮੈਂ ਉਸਨੂੰ ਕਿਹਾ ਨਹੀਂ ਅੱਜ ਹੀ ਕੱਢ ਕੇ ਦਿਖਾ। ਆਖਰ ਉਹ ਭਾਂਪ ਗਿਆ ਕਿ ਛਿੱਤਰ ਪ੍ਰੇਡ ਹੋ ਸਕਦੀ ਹੈ ਤਾਂ ਜਾਣ ਵਾਸਤੇ ਮਾਫੀ ਮੰਗਣ ਲੱਗਾ। ਅਤੇ ਘਰਦੇ ਵੀ ਧੱਕੋ ਤੱਕੀ ਵਿੱਚ ਪੈ ਗਏ ਅਤੇ ਉਸਦਾ ਖਹਿੜਾ ਛੱਡ ਦਿੱਤਾ।

ਬਾਅਦ ਵਿੱਚ ਜਦੋਂ ਮੈਂ ਇਹ ਗੱਲਾਂ ਤਰਕਸ਼ੀਲ ਦੋਸਤਾਂ ਨਾਲ ਸਾਂਝੀਆਂ ਕੀਤੀਆਂ ਤਾਂ ਪਤਾ ਲੱਗਾ ਕਿ ਸਿਆਣਾ ਕਿਵੇਂ ਹੇਰਾ ਫੇਰੀਆਂ ਕਰ ਗਿਆ ਸੀ ਘੜੇ ਵਿੱਚ ਅੱਗ ਨਹੁੰ ਪਾਲਸ਼ ਵਿੱਚ ਸਪਿਰਟ ਹੋਣ ਕਾਰਨ ਲੱਗੀ ਸੀ। ਕੋਰੇ ਕਾਗਜ ਰਾਹੀਂ ਤਵੀਤ ਕੱਢਣ ਦਾ ਤਰੀਕਾ ਕੋਰੇ ਕਾਗਜ ਉਤੇ ਪਹਿਲਾਂ ਹੀ ਮੋਮਬੱਤੀ ਜਾਂ ਸਾਬਣ ਨਾਲ ਤਵੀਤ ਵਾਹ ਦਿੱਤਾ ਜਾਂਦਾ ਹੈ ਜੋ ਕਿ ਵਿਖਾਈ ਨਹੀਂ ਦਿੰਦਾ। ਜਦੋਂ ਕਾਗਜ ਉਤੇ ਸਿਆਹੀ ਮਲੀ ਜਾਂਦੀ ਹੈ ਤਾਂ ਸਿਆਹੀ ਮੋਮਬੱਤੀ/ਸਾਬਣ ਵਾਲੀ ਥਾਂ ਨਹੀਂ ਚੜਦੀ ਸੀ ਅਤੇ ਬਾਕੀ ਥਾਂ ਉਤੇ ਚੜ ਜਾਂਦੀ ਸੀ।

ਬਾਰ ਚੋਂ ਹੱਡੀ ਮਿਲਣ ਦਾ ਕਰਨ ਸਿਆਣੇ ਵੱਲੋਂ ਅੱਖ ਬਚਾ ਕੇ ਪੁੱਟੇ ਜਾ ਰਹੇ ਟੋਏ ਵਿੱਚ ਹੱਡੀ ਸੁੱਟ ਦੇਣਾ ਹੁੰਦਾ ਹੈ।

ਹੁਣ ਵੀ ਇਹ ਗੱਲਾਂ ਸੋਚ ਕੇ ਆਪਣੀ ਅਕਲ ਤੇ ਹਾਸਾ ਵੀ ਬਹੁਤ ਆਉਂਦਾ ਹੈ ਅਤੇ ਰੋਣਾ ਵੀ। ਹਾਸਾ ਇਸ ਗੱਲ ਦਾ ਕਿ ਸਿਆਣੇ ਛੋਟੀਆਂ-ਛੋਟੀਆਂ ਗੱਲਾਂ ਦਾ ਵੀ ਪਤਾ ਨਹੀਂ ਲੱਗਣ ਦਿੰਦੇ ਅਤੇ ਰੋਣਾ ਇਸ ਗੱਲ ਦਾ ਜੇਕਰ ਇਹਨਾਂ ਹੇਰਾਫੇਰੀਆਂ ਦਾ ਪਹਿਲਾਂ ਪਤਾ ਹੁੰਦਾ ਤਾਂ ਲੰਡੇ ਕੇ ਸਿਆਣੇ ਨੂੰ ਛੋਟਾ ਸਾਲਾ ਬਣਾ ਲੈਂਦਾ ਅਤੇ ਫਿਰ ਪੁੱਛਦਾ.........।

ਗੁਰਚਰਨ ਸਿੰਘ,
ਸੁੱਖਾਨੰਦ (ਮੋਗਾ)

## ਖਬਰ ਹੈ ਕਿ.....

### ਅਖੌਤੀ ਸਾਧ ਵੱਲੋਂ ਡੇਰੇ ਤੇ ਔਰਤ ਦੀ ਹੱਤਿਆ।

ਕਾਹਨੂੰਵਾਲ, 22 ਮਈ : ਇੱਥੋਂ ਨੇੜਲੇ ਪਿੰਡ ਭੁੰਬਲੀ ਵਿੱਚ ਬਾਬਾ ਰੇਟੇਆਣਾ ਦੀ ਜਗ੍ਹਾ ਤੇ ਰਹਿ ਰਹੇ ਕਥਿਤ ਸਾਧੂ ਸੋਮ ਨਾਥ ਵੱਲੋਂ ਇੱਕ ਔਰਤ ਨੂੰ ਬੇਰਹਿਮੀ ਨਾਲ ਮਾਰਨ ਦੇ ਦੋਸ਼ ਹੇਠ ਕਾਹਨੂਵਾਲ ਪੁਲਸ ਨੇ ਧਾਰਾ 302 ਅਧੀਨ ਗ੍ਰਿਫਤਾਰ ਕਰਕੇ ਕੇਸ ਦਰਜ ਕੀਤਾ ਹੈ।

ਪੁਲਸ ਸੂਤਰਾਂ ਅਨੁਸਾਰ ਮੁਲਜਮ ਸੋਮ ਨਾਥ ਨੇ ਕਬੂਲ ਕੀਤਾ ਹੈ ਕਿ ਉਸ ਨੇ ਹਰਬੰਸ ਕੌਰ ਨੂੰ ਕਿਸੇ ਦੁਸ਼ਮਣੀ ਜਾਂ ਲਾਲਚ ਕਰਕੇ ਨਹੀਂ ਮਾਰਿਆ ਅਤੇ ਨਾ ਹੀ ਉਸ ਨਾਲ ਨਜਾਇਜ ਸੰਬੰਧ ਸਨ। ਔਰਤ ਉਸ ਦੇ ਡੇਰੇ ਤੇ ਬਹੁਤ ਸਮੇਂ ਤੋਂ ਸੇਵਾ ਕਰਨ ਆਉਂਦੀ ਸੀ। ਘਟਨਾ ਵਾਲੇ ਦਿਨ ਮੁਲਜਮ ਨੇ ਬਹੁਤ ਜਿਆਦਾ ਨਸ਼ਾ ਕੀਤਾ ਹੋਇਆ ਸੀ। ਨਸ਼ੇ ਦੇ ਲੋਰ ਵਿੱਚ ਉਸਦੇ ਮਨ ਵਿੱਚ ਅਇਆ ਕਿ ਇਹ ਔਰਤ ਉਸਦਾ ਕਤਲ ਹੀ ਨਾ ਕਰ ਦੇਵੇ। ਇਸ ਵਹਿਮ ਵਿੱਚ ਉਸਨੇ ਔਰਤ ਨੂੰ ਆਟਾ ਗੁੰਨ ਕੇ ਰੋਟੀ ਪਕਾਉਣ ਲਈ ਕਿਹਾ। ਜਦੋਂ ਉਹ ਅੰਦਰ ਆਟਾ ਲੈਣ ਗਈ ਤਾਂ ਉਸਨੇ ਔਰਤ ਦੇ ਸਿਰ ਵਿੱਚ ਮੋਟਾ ਡੰਡਾ ਮਾਰ ਕੇ ਉਸਨੂੰ ਬੇਹੋਸ਼ ਕਰ ਦਿੱਤਾ ਅਤੇ ਫਿਰ ਚਾਕੂ ਨਾਲ ਉਸਤੇ ਕਈ ਵਾਰ ਕੀਤੇ ਜਿਸ ਕਾਰਨ ਉਹ ਮੌਕੇ ਤੇ ਹੀ ਦਮ ਤੋੜ ਗਈ।

ਡੇਰੇ ਦੇ ਆਲੇ ਦੁਆਲੇ ਕਿਸਾਨ ਖੇਤਾਂ ਵਿੱਚ ਕੰਮ ਕਰ ਰਹੇ ਸਨ ਜਿਸ ਕਾਰਨ ਕਥਿਤ ਸਾਧੂ ਡੇਰੇ 'ਚੋਂ ਦੌੜਨ ਵਿੱਚ ਕਾਮਯਾਬ ਨਾ ਹੋ ਸਕਿਆ। ਉਸ ਨੇ ਸ਼ੋਰ ਪਾਉਣਾ ਸ਼ੁਰੂ ਕਰ ਦਿੱਤਾ ਕਿ ਮਾਈ ਨੂੰ ਅੰਦਰ ਕਰੰਟ ਲੱਗ ਗਿਆ ਹੈ। ਜਦੋਂ ਲੋਕਾਂ ਨੇ ਆ ਕੇ ਅਸਲੀਅਤ ਦੇਖੀ ਤਾਂ ਉਸ ਨੂੰ ਫੜ ਕੇ ਪੁਲਸ ਦੇ ਹਵਾਲੇ ਕਰ ਦਿੱਤਾ। ਪਤਾ ਲੱਗਾ ਹੈ ਕਿ ਕਤਲ ਕਰਨ ਤੋਂ ਬਾਅਦ ਉਸ ਨੇ ਮ੍ਰਿਤਕਾ ਦਾ ਸਾਰਾ ਖੂਨ ਇੱਕ ਕੜਾਹੀ ਵਿੱਚ ਇਕੱਠਾ ਕਰ ਲਿਆ। ਉਸ ਨੇ ਇਹ ਵੀ ਕਿਹਾ ਕਿ ਇਸ ਖੂਨ ਦੀਆਂ ਗੋਲੀਆਂ ਵੱਟ ਕੇ ਉਸ ਨੇ ਜਾਦੂ ਟੂਣੇ ਕਰਨੇ ਸਨ। ਇਹ ਵੀ ਕਿਹਾ ਕਿ ਜੇਕਰ ਮ੍ਰਿਤਕਾ ਦਾ ਇੱਕ ਬੂੰਦ ਖੂਨ ਵੀ ਧਰਤੀ ਉਤੇ ਡਿੱਗ ਪੈਂਦਾ ਤਾਂ ਉਸ ਨੂੰ (ਸਾਧ) ਅੱਗ ਲੱਗ ਜਾਣੀ ਸੀ। ਪਿੰਡ ਦੇ ਲੋਕਾਂ ਅਨੁਸਾਰ ਮ੍ਰਿਤਕਾ ਨਿਪਾਲੀ ਔਰਤ ਸੀ ਅਤੇ ਬਹੁਤ ਸਮਾਂ ਪਹਿਲਾਂ ਉਸ ਨੇ ਇਸੇ ਪਿੰਡ ਵਿਆਹ ਕਰਵਾਇਆ ਸੀ।ਉਸ ਦੇ ਵਿਆਹੁਣਯੋਗ ਬੱਚੇ ਵੀ ਸਨ।

### ਵਾਹ ਸਾਧ ਜੀ ਵਾਹ

ਤਪਾ ਮੰਡੀ, 18 ਅਪ੍ਰੈਲ :ਪਿਛਲੇ ਦਿਨੀ ਦੋ ਸਾਧ ਮਾਵਾਂ-ਧੀਆਂ ਨਾਲ ਬਦਫੈਲੀ ਕਰਨ ਦੀ ਹਾਲਤ 'ਚ ਲੋਕਾਂ ਨੇ ਫੜ ਕੇ ਪੁਲਸ ਦੇ ਹਵਾਲੇ ਕੀਤੇ।

ਸਾਧ ਦਮੋਦਰ ਦਾਸ ਪੁੱਤਰ ਹਰੀ ਦਾਸ ਵਾਸੀ ਧਨੌਲਾ ਗੁਰਮੀਤ ਕੌਰ ਪੁੱਤਰੀ ਜੋਗਿੰਦਰ ਸਿੰਘ ਅਤੇ ਸੁਖਦੇਵ ਕੌਰ ਪਤਨੀ ਜੋਗਿੰਦਰ ਸਿੰਘ ਵਾਸੀ ਧਨੌਲਾ ਨੂੰ ਵਰਗਲਾ ਕੇ ਜੋਰਾ ਦਾਸ ਪੁੱਤਰ ਅਮਰਦਾਸ (ਸਾਧ) ਡੇਰਾ ਫਤਿਹਗੜ ਛੰਨਾ ਵਿੱਚ ਲੈ ਗਿਆ। ਉਥੇ ਦੋਵੇਂ ਸਾਧ ਉਕਤ ਮਾਵਾਂ ਧੀਆਂ ਨਾਲ ਬਦਫੈਲੀ ਕਰਨ ਦੀ ਮਾੜੀ ਨੀਅਤ ਨਾਲ ਕਮਰੇ 'ਚ ਲੈ ਗਏ ਤਾਂ ਪਿੰਡ ਦੇ ਲੋਕਾਂ ਨੂੰ ਸ਼ੱਕ ਪੈਣ ਤੇ ਉਨ੍ਹਾਂ ਨੇ ਸਾਧ ਦਾ ਕਮਰਾ ਖੁਲਵਾ ਲਿਆ, ਜਿਸ ਵਿੱਚੋਂ ਇਤਰਾਜ ਯੋਗ ਹਾਲਤ ਵਿੱਚ ਦੋਵੇਂ ਸਾਧ ਅਤੇ ਮਾਵਾਂ ਧੀਆਂ ਨੂੰ ਫੜ ਕੇ ਬਾਹਰ ਕੱਢ ਕੇ ਪੁਲਸ ਦੇ ਹਵਾਲੇ ਕਰ ਦਿੱਤਾ। ਪੁਲਸ ਨੇ ਇਨ੍ਹਾਂ ਸਾਰਿਆਂ ਨੂੰ ਐਸ.ਡੀ.ਐਮ. ਬਰਨਾਲਾ ਦੇ ਪੇਸ਼ ਕੀਤਾ। ਐਸ.ਡੀ.ਐਮ ਨੇ ਸਾਧਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਦੇਖਦੇ ਹੋਏ ਮੁਲਜਮਾਂ ਨੂੰ ਜੇਲ ਭੇਜਣ ਦਾ ਹੁਕਮ ਦਿੱਤਾ।

### ਛੁਪਿਆ ਖਜ਼ਾਨਾ ਹਾਸਲ ਕਰਨ ਲਈ ਦੋ ਸਾਲਾਂ ਬੱਚੇ ਦੀ ਬਲੀ ਦਿੱਤੀ

ਸੰਬਲਪੁਰ, 3ਮਈ (ਪੀ.ਟੀ.ਆਈ) ਇੱਥੋਂ 12 ਕਿਲੋਮੀਟਰ ਦੂਰ ਪਿੰਡ ਗੁਲੰਦਾ ਵਿੱਚ ਇੱਕ ਵਿਅਕਤੀ ਨੇ ਛੁਪਿਆ ਖਜਾਨਾ ਹਾਸਲ ਕਰਨ ਲਈ ਅਤੇ ਦੇਵਤੇ ਨੂੰ ਖੁਸ਼ ਕਰਨ ਲਈ ਆਪਣੇ ਗੁਆਂਢੀ ਦੇ ਦੋ ਸਾਲਾਂ ਬੱਚੇ ਦੀ ਬਲੀ ਦੇ ਦਿੱਤੀ।

ਪੁਲਸ ਅਨੁਸਾਰ ਦੋ ਸਾਲਾਂ ਮਿਥੁਨ ਮਲਿਕ ਨੂੰ ਝਾਰੂ ਬਰੀਹਾ ਦੇ ਦੋ ਲੜਕੇ ਪੁਚਕਾਰ ਕੇ ਆਪਣੇ ਘਰ ਲੈ ਗਏ ਤੇ 26 ਅਪ੍ਰੈਲ ਨੂੰ ਉਨ੍ਹਾਂ ਇੱਕ ਦੇਵਤੇ ਨੂੰ ਖੁਸ਼ ਕਰਨ ਲਈ ਉਸ ਬੱਚੇ ਦੀ ਬਲੀ ਦੇ ਦਿੱਤੀ। ਬੱਚੇ ਦੀ ਵੱਢੀ ਟੁੱਕੀ ਲਾਸ਼ ਬਾਅਦ ਵਿੱਚ ਉਸਦੇ ਘਰ ਦੇ ਪਿਛੋਂ ਹੀ ਬਰਾਮਦ ਹੋਈ। ਬੱਚੇ ਦੇ ਖੂਨ ਨਾਲ ਭਿੱਜੇ ਕੱਪੜੇ ਪੁਲਸ ਦੇ ਕੁੱਤੇ ਨੇ ਗੁਆਂਢੀਆਂ ਦੇ ਘਰੋਂ ਬਰਾਮਦ ਕੀਤੇ। ਪੁਲਸ ਨੇ ਇਸ ਸੰਬੰਧੀ ਝਾਰੂ ਬਰੀਹਾ, ਉਸਦੀ ਪਤਨੀ ਅਤੇ ਦੋ ਲੜਕਿਆਂ ਨੂੰ ਗ੍ਰਿਫਤਾਰ ਕਰ ਲਿਆ ਹੈ। ਇਨ੍ਹਾਂ ਨੂੰ ਸਬ-ਡਵੀਜਨਲ ਮੈਜਿਸਟ੍ਰੇਟ ਸ਼੍ਰੀ ਅਸ਼ਵਨੀ ਕੁਮਾਰ ਸਵੈਨ ਮੂਹਰੇ ਪੇਸ਼ ਕੀਤਾ ਗਿਆ। ਉਨ੍ਹਾਂ ਨੇ ਚਾਰਾਂ ਨੂੰ ਜੇਲ ਭੇਜ ਦਿੱਤਾ ਹੈ ।



# ਸਰਗਰਮੀਆਂ

**ਇਕਾਈ ਰੋਪੜ :-**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਰੋਪੜ ਇਕਾਈ ਵੱਲੋਂ 17.5.98(ਐਤਵਾਰ) ਸਵੇਰੇ 10 ਵਜੇ ਤੋਂ ਬਾਅਦ ਦੁਪਹਿਰ 3 ਵਜੇ ਤੱਕ ਸਰਕਾਰੀ ਕਾਲਜ ਰੋਪੜ ਵਿਖੇ 'ਬਾਤ ਇੱਕ ਅੰਬਰ ਦੀ ' (ਬ੍ਰਹਿਮੰਡ) ਸੰਬੰਧੀ ਸੈਮੀਨਾਰ ਕਰਵਾਇਆ ਗਿਆ ਜਿਸ ਦਾ ਉਦਘਾਟਨ ਰੋਪੜ ਸ਼ਹਿਰ ਦੇ ਹਰਮਨ ਪਿਆਰੇ ਡਾ. ਆਰ .ਐਸ ਪਰਮਾਰ ਜੀ ਨੇ ਜਾਦੂ ਦੀ ਮੋਮਬੱਤੀ (ਸ਼ਮ੍ਹਾਂ) ਜਲਾ ਕੇ ਕੀਤਾ ਜਿਸ ਨੂੰ ਰੋਪੜ ਇਕਾਈ ਦੇ ਮੀਤ ਪ੍ਰਧਾਨ ਸ਼੍ਰੀ ਮੋਹਣ ਸਿੰਘ ਭੋਲਾ ਨੇ ਗੁਲਦਸਤਾ ਬਣਾਕੇ ਡਾ. ਪਰਮਾਰ ਸਾਹਿਬ ਨੂੰ ਭੇਂਟ ਕੀਤਾ। ਡਾ. ਪਰਮਾਰ ਜੀ ਨੇ ਵਿਗਿਆਨ ਅਤੇ ਤਰਕਸ਼ੀਲਤਾ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਡਾ. ਡੀ. ਪੀ. ਸਿੰਘ ਜੀ ਨੰਗਲ ਨੇ ਵਿਗਿਆਨਂ ਅਤੇ ਅੰਧ ਵਿਸ਼ਵਾਸ਼ ਸੰਬੰਧੀ ਤਰ੍ਹਾਂ ਤਰ੍ਹਾਂ ਦੇ ਵਹਿਮਾਂ ਭਰਮਾਂ ਬਾਰੇ ਵਿਸਥਾਰ ਨਾਲ ਜਾਣੂ ਕਰਵਾਇਆ। ਸੈਮੀਨਾਰ ਦੇ ਮੁੱਖ ਬੁਲਾਰੇ ਡਾ. ਵਿਦਵਾਨ ਸਿੰਘ ਜੀ ਸੋਨੀ , ਪ੍ਰਿਸੀਪਲ ਸਰਕਾਰੀ ਕਾਲਜ ਰੋਪੜ ਨੇ ਚੰਦ, ਸੂਰਜ,ਧਰਤੀ ਅਤੇ ਹੋਰ ਗ੍ਰਹਿਆਂ ਬਾਰੇ ਤਿਆਰ ਸਲਾਈਡਾਂ ਵਿਖਾਈਆਂ ਅਤੇ ਪਥਰਾਟ ਵੀ ਵਿਖਾਏ। ਇਨ੍ਹਾਂ ਨੇ ਵਿਗਿਆਨ ਅਤੇ ਗੈਰ ਵਿਗਿਆਨ ਅਤੇ ਅਵਿਗਿਆਨ ਦੀਆਂ ਪ੍ਰੀਭਾਸ਼ਾਵਾਂ ਦੱਸੀਆਂ ਅਤੇ ਹੋਰ ਜਾਣਕਾਰੀ ਦਿੱਤੀ। ਚੌਧਰੀ ਸੁਖਦੇਵ ਸਿੰਘ ਜੀ ਪ੍ਰਿੰਸੀਪਲ ਐਸ.ਡੀ. ਹਾਈ ਸਕੂਲ ਚਮਕੌਰ ਸਾਹਿਬ ਨੇ ਵੀ ਤਰਕਸ਼ੀਲਤਾ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ। ਰੋਪੜ ਇਕਾਈ ਦੇ ਪ੍ਰਧਾਨ ਸ਼੍ਰੀ ਰਵਿੰਦਰ ਨੰਗਲ , ਮੀਤ ਪ੍ਰਧਾਨ ਸ਼ੀ ਮੋਹਨ ਸਿੰਘ ਭੋਲਾ ਅਤੇ ਜਨਰਲ ਸਕੱਤਰ ਸ਼੍ਰੀ ਪਵਨ ਕੁਮਾਰ ਜੀ ਰੱਤੋਂ ਨੇ ਮਹਿਮਾਨਾਂ ਨੂੰ ਯਾਦਗਾਰੀ ਚਿੰਨ੍ਹ ਅਤੇ ਤਰਕਸ਼ੀਲ ਕਿਤਾਬਾਂ ਦੇ ਸੈਟ ਭੇਂਟ ਕਰਕੇ ਇਨ੍ਹਾਂ ਦਾ ਸਨਮਾਨ ਕੀਤਾ। ਮੰਚ ਸੰਚਾਲਨ ਜੋਨ-ਆਰਗੇਨਾਈਜਰ ਅਜੀਤ ਪ੍ਰਦੇਸੀ ਨੇ ਕੀਤਾ।

**ਇਕਾਈ ਮੰਡੀ ਲਾਧੂਕਾ :-**

1. ਸਥਾਨ : ਕਮਰਾ ਵੀਡੀਓ ਪੈਲੇਸ, ਮੰਡੀ ਲਾਧੂਕਾ ।
ਮਿਤੀ : 10 ਮਈ 1998 ਦਿਨ ਐਤਵਾਰ ।
ਸ਼ਮੂਲੀਅਤ : ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ.) ਅਤੇ ਜਨਵਾਦੀ ਨੌਜਵਾਨ ਸਭਾ ਪੰਜਾਬ ।
ਸੁਸਾਇਟੀ ਨਾਲ ਜਾਣ ਪਛਾਣ :ਭਗਤ ਸਿੰਘ ਅਤੇ ਡਾ. ਸ਼ਾਮ ਲਾਲ।
ਮੈਜਿਕ ਟ੍ਰਿਕ : ਸੰਦੀਪ ਕੁਮਾਰ ਸਾਹਿਲ।
ਇਸ ਪ੍ਰੋਗਾਰਮ ਵਿੱਚ ਮੁੱਖ ਬੁਲਾਰੇ ਕਾ. ਜਗਰੂਪ ਸਿੰਘ (ਸਹਾਇਕ) ਸਕੱਤਰ ਸੀ.ਪੀ. ਆਈ. ਪੰਜਾਬ ਜੀ ਨੇ ਮਨੁੱਖ ਦੇ ਬਨਣ ਦੀ ਕਹਾਣੀ ਬਲੈਕ ਬੋਰਡ ਤੇ ਬੜੇ ਸਹੀ ਸ਼ਬਦਾਂ ਅਤੇ ਪ੍ਰਭਾਵਸਾਲੀ ਢੰਗ ਨਾਲ ਸਮਝਾਇਆ। ਅਤੇ ਜਨਵਾਦੀ ਨੌਜਵਾਨ ਸਭਾ ਦੀਆਂ ਮੰਗਾਂ ਦੀ ਜਾਣਕਾਰੀ ਦਿੱਤੀ। ਇਹ ਪ੍ਰੋਗਰਾਮ ਸਵੇਰ 9 ਵਜੇ ਤੋਂ ਸ਼ਾਮ 5 ਵਜੇ ਤੱਕ ਚੱਲਿਆ।

2. ਪ੍ਰੋਗਰਾਮ : ਮੈਜਿਕ ਟ੍ਰਿਕ ਅਤੇ ਤਕਰੀਰ।
ਮਿਤੀ : 13.6.98 ਸ਼ਨੀਵਾਰ।
ਸਥਾਨ : ਅਪਲਾਈਨ ਤੇ ਬੋਰਡਿੰਗ ਪਬਲਿਕ ਸਕੂਲ ਫਾਜਿਲਕਾ।
ਮੈਜਿਕ ਟ੍ਰਿਕ ਅਤੇ ਤਕਰੀਰ : ਡਾ. ਸਾਮ ਲਾਲ ਅਤੇ ਸੰਦੀਪ ਕੁਮਾਰ ਸਾਹਿਲ, ਗੁਰਦੀਪ ਸਿੰਘ, ਸਰਦੂਲ ਸਿੰਘ, ਅਤੇ ਡਾ. ਰਮੇਸ਼।
ਧੰਨਵਾਦ : ਅਸ਼ੋਕਾ ਮਿਕਸਰ ਫਾਜਿਲਕਾ ਅਤੇ ਹਰੀਸ਼ ਕੁਮਾਰ ਗੱਗੀ।

3. **" ਜਦੋਂ ਖੁਸ਼ੀਆ ਰਾਮ ਦੁਖੀਆ ਰਾਮ ਬਣਿਆ "**

ਪਖੰਡੀ ਸਾਧਾਂ ਦੁਆਰਾ ਕੀਤੀ ਜਾਂਦੀ ਲੁੱਟ ਖਸੁੱਟ ਦੀਆਂ ਖਬਰਾਂ ਆਮ ਹੀ ਪੜਨ ਜਾਂ ਸੁਨਣ ਵਿੱਚ ਆਉਂਦੀਆਂ ਰਹਿੰਦੀਆਂ ਹਨ ਕੁੱਝ ਇਸੇ ਤਰ੍ਹਾਂ ਹੀ ਬਲਾਕ ਜਲਾਲਾਬਾਦ ਪੱਛਮੀ ਵਿੱਚ ਪੈਂਦੇ ਪਿੰਡ ਸਿੱਧੂ ਵਾਲਾ ਵਿੱਚ ਰਹਿੰਦੇ ਪਖੰਡੀ ਸਾਧ ਖੁਸ਼ੀਆ ਰਾਮ ਦਾ ਤੋਰੀ ਫੁਲਕਾ ਭੋਲੀ ਭਾਲੀ ਜਨਤਾ ਦੇ ਸਹਾਰੇ ਉਦੋਂ ਤੱਕ ਤਾਂ ਠੀਕ ਚਲਦਾ ਰਿਹਾ ਜਦੋਂ ਤੱਕ ਉਸ ਦੀ ਲੁੱਟ ਦੀ ਕਹਾਣੀ ਤਰਕਸ਼ੀਲ ਸੁਸਾਇਟੀ ਦੇ ਵਰਕਰਾਂ ਦੇ ਨੋਟਿਸ ਵਿੱਚ ਨਹੀਂ ਆਈ ਪਰ ਜਦੋਂ ਸੁਸਾਇਟੀ ਦੇ ਵਰਕਰਾਂ ਨੂੰ ਸਾਧ ਦੀ ਲੁੱਟ ਦੀ ਕਹਾਣੀ ਦਾ ਪਤਾ ਲੱਗਾ ਤਾਂ ਉਸ ਸਾਧ ਨੇ ਇੱਕ ਰਾਤ ਥਾਣੇ ਵਿੱਚ ਬਿਤਾਈ। ਸੁਸਾਇਟੀ ਦੇ ਵਰਕਰਾਂ ਨੂੰ ਲਿਖਤੀ ਮੁਆਫੀਨਾਮਾ ਦਿੱਤਾ ਅਤੇ ਗਲ ਵਿੱਚ ਇੱਕ ਤਖਤੀ ਪਵਾਈ ਜਿਸ ਉਪਰ "ਮੈਂ ਪਖੰਡੀ ਸਾਧ ਹਾਂ " ਲਿਖਿਆ ਹੋਇਆ ਸੀ ਇਹ ਸਭ ਕਰਨ ਤੇ ਜਾਨ ਛੁਡਈ।

ਹੋਇਆ ਇੰਝ ਕਿ ਨਰੈਣ ਸਿੰਘ, ਬਲਬੀਰ ਸਿੰਘ, ਭਜਨ ਸਿੰਘ, ਓਮ ਪ੍ਰਕਾਸ਼ ਅਤੇ ਬਲਦੇਵ ਸਿੰਘ ਜਿਨ੍ਹਾਂ ਨੇ ਕਿ ਤਰਕਸ਼ੀਲ ਸੁਸਾਇਟੀ ਇਕਾਈ ਮੰਡੀ ਲਾਧੂਕਾ ਨੂੰ ਇੱਕ ਬਿਆਨ ਦਿੱਤਾ ਕਿ ਸਾਧ ਖੁਸ਼ੀਆ ਰਾਮ ਨੇ ਸਾਡੇ ਤੋਂ ਕ੍ਰਮਵਾਰ 1500, 1800, 1000, 2000, 2000, ਰੁਪਏ ਇਹ ਕਹਿ ਕੇ ਠੱਗੇ ਹਨ ਕਿ ਮੈਂ ਤੁਹਾਡਾ ਕਾਰੋਬਾਰ ਜੋ ਕਿ ਘੱਟ ਚਲਦਾ ਹੈ ਵਿੱਚ ਵਾਧਾ ਕਰ ਦਿਆਂਗਾ ਅਤੇ ਕੁੱਝ ਇੱਕ ਨੂੰ ਘਰੇਲੂ ਕਸਟਾਂ ਤੋਂ ਛੁਟਕਾਰਾ ਦਿਵਾਉਣ ਵਾਸਤੇ ਅਤੇ ਦੁੱਖ ਦੂਰ ਕਰਨ ਵਾਸਤੇ ਲਏ। ਪਰ ਜਦੋਂ ਮੰਡੀ ਲਾਧੂਕਾ ਦੇ ਡਾ. ਭਗਵਾਨ ਦਾਸ, ਡਾ. ਸ਼ਾਮ ਲਾਲ, ਡਾ. ਰਮੇਸ਼ ਅਤੇ ਸਕੱਤਰ ਗੁਰਦੀਪ ਸਿੰਘ ਤੇ ਅਧਾਰਤ ਚਾਰ ਮੈਂਬਰੀ ਕਮੇਟੀ ਬਾਬੇ ਦਾ ਪਤਾ ਲੈਣ ਲਈ ਉਕਤ ਬਾਬੇ ਦੇ ਡੇਰੇ ਤੇ ਗਈ ਤਾਂ ਪਤਾ ਲੱਗਾ ਇਹ ਬਾਬਾ ਹੋਰ ਵੀ ਕਈਆਂ ਤੋਂ ਠੱਗੀ ਮਾਰ ਚੁੱਕਾ ਹੈ ਅਤੇ ਹੁਣ ਇਹ ਆਪਣਾ ਪਿੰਡ ਛੱਡ ਕੇ ਜੈਸਲਮੇਰ (ਰਾਜਸਥਾਨ) ਜਾਣ ਦੀਆਂ ਤਿਆਰੀਆਂ ਵਿੱਚ ਹੈ ਇਸ ਕਰਕੇ ਉਹ ਸਾਧ ਇੱਥੇ ਨਹੀਂ ਮਿਲਦਾ। ਪਰ ਸੁਸਾਇਟੀ ਵਰਕਰਾਂ ਨੇ ਬਾਬੇ ਦੀ ਪੂਰੀ ਸੂਹ ਰੱਖੀ ਅਤੇ ਉਕਤ ਵਿਅਕਤੀ ਜਿਨ੍ਹਾਂ ਨਾਲ ਬਾਬੇ ਨੇ ਠੱਗੀ ਮਾਰੀ ਸੀ ਉਹ ਵੀ ਅਕਸਰ ਬਾਬੇ ਦੇ ਡੇਰੇ ਤੇ ਆਉਣ ਦੀ ਖਬਰ ਰੱਖਦੇ ਸਨ। ਪਰ ਅਚਾਨਕ 16-7-98 ਨੂੰ ਇਨ੍ਹਾਂ ਪੰਜ ਬੰਦਿਆਂ ਨੇ ਮੰਡੀ ਲਾਧੂਕਾ ਇਕਾਈ ਦੇ ਮੈਂਬਰਾਂ ਨੂੰ ਦੱਸਿਆ ਕਿ

ਇਸ ਵਕਤ ਸਾਧ ਆਪਣੇ ਡੇਰੇ ਵਿੱਚ ਹੈ। ਮੌਕੇ ਮਿਲਦੇ ਹੀ ਸੁਸਾਇਟੀ ਵਰਕਰਾਂ ਨੇ ਜਲਾਲਾਬਾਦ ਪੱਛਮੀ ਇਕਾਈ ਨਾਲ ਸੰਪਰਕ ਕਰਕੇ ਥਾਣਾ ਸਦਰ ਜਲਾਲਾਬਾਦ ਨੂੰ ਸਾਰੀ ਲੁੱਟ ਦੀ ਕਹਾਣੀ ਦੱਸੀ। ਕੁੱਝ ਪੁਲਸ ਦੇ ਆਦਮੀ ਅਤੇ ਸੁਸਾਇਟੀ ਵਰਕਰ ਸਾਧ ਦੇ ਡੇਰੇ ਤੇ ਪਹੁੰਚ ਗਏ ਅਤੇ ਸਾਧ ਨੂੰ ਚੈਲਿੰਜ ਕੀਤਾ ਅਤੇ ਕੀਤੀ ਗਈ ਲੁੱਟ ਬਾਰੇ ਪੁਛਿਆ ਪਰ ਸਾਧ ਕੋਈ ਤਸੱਲੀਬਖਸ ਜੁਆਬ ਨਾ ਦੇ ਸਕਿਆ ਅਤੇ ਸਾਧ ਨੂੰ ਫੜ ਕੇ ਪੁਲਸ ਸਟੇਸ਼ਨ ਵਿੱਚ ਬੰਦ ਕਰ ਦਿੱਤਾ ਗਿਆ। ਅਗਲੀ ਸਵੇਰ ਲਾਧੂਕਾ ਇਕਾਈ ਦੇ ਮੈਂਬਰ ਹੰਸ ਰਾਜ 'ਗੋਲਡਨ ' , ਗੁਰਦੀਪ ਸਿੰਘ, ਮਿਲਖਾ ਸਿੰਘ ਅਜਾਦ ਅਤੇ ਜਲਾਲਾਬਾਦ ਇਕਾਈ ਦੇ ਅਹੁਦੇਦਾਰਾਂ ਅਤੇ ਸਿੱਧੂ ਵਾਲਾ ਪੰਚਾਇਤ ਦੇ ਸਾਹਮਣੇ ਸਾਧ ਨੇ ਆਪਣੀ ਠੱਗੀ ਕਬੂਲ ਕਰਦਿਆਂ ਪੈਸੇ ਵਾਪਸ ਦੇ ਕੇ ਅਤੇ ਲਿਖਤੀ ਮੁਆਫੀਨਾਮਾ ਦੇ ਕੇ ਜਾਨ ਛੁਡਾਈ ਅਤੇ ਅੱਗੇ ਤੋਂ ਅਜਿਹਾ ਕੰਮ ਕਰਨ ਤੋਂ ਤੌਬਾ ਕਰ ਲਈ। ਇਲਾਕੇ ਭਰ ਵਿੱਚ ਤਰਕਸ਼ੀਲ ਸੁਸਾਇਟੀ ਅਤੇ ਪੁਲਸ ਥਾਣਾ ਸਦਰ ਜਲਾਲਬਾਦ ਦੇ ਦਿੱਤੇ ਗਏ ਸਹਿਯੋਗ ਦੀ ਭਰਪੂਰ ਪ੍ਰਸ਼ੰਸ਼ਾਂ ਕੀਤੀ ਜਾ ਰਹੀ ਹੈ।

ਸੰਦੀਪ ਸਾਹਿਲ
ਪ੍ਰਚਾਰ ਸਕੱਤਰ, ਮੰਡੀ ਲਾਧੂਕਾ।

**ਇਕਾਈ ਮੌੜ ਮੰਡੀ :**

ਪ੍ਰੋਗਰਾਮ : ਤਰਕਸ਼ੀਲ ਮੇਲਾ  ਸਥਾਨ : ਮੌੜ ਕਲਾਂ।

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਮੌੜ ਮੰਡੀ ਅਤੇ ਯੁਵਕ ਭਲਾਈ ਕਲੱਬ (ਰਜਿ.) ਮੌੜ ਕਲਾਂ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਤਰਕਸ਼ੀਲ ਮੇਲਾ ਪਿੰਡ ਮੌੜ ਕਲਾਂ ਵਿਖੇ 5-4-98 ਦੀ ਸ਼ਾਮ ਨੂੰ ਸਰਕਾਰੀ ਹਾਈ ਸਕੂਲ ਵਿੱਚ ਕਰਵਾਇਆ ਗਿਆ। ਇਹ ਮੇਲਾ ਇਕਾਈ ਮੌੜ ਮੰਡੀ ਤੇ ਕਲੱਬ ਵੱਲੋਂ ਪਹਿਲੀ ਵਾਰੀ ਕਰਵਾਇਆ ਗਿਆ। ਜਿਸ ਵਿੱਚ ਬਠਿੰਡਾਂ ਤੇ ਰਾਮਪੁਰਾ ਦੀਆਂ ਇਕਾਈਆਂ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕਰਕੇ ਜਾਦੂ ਸੰਬੰਧੀ ਪਾਏ ਜਾਂਦੇ ਭਰਮ ਭੁਲੇਖੇ ਦੂਰ ਕੀਤੇ। ਸ਼੍ਰੀ ਜਗਦੇਵ ਰਾਮਪੁਰਾ ਨੇ ਅੱਖਾਂ ਤੇ ਪੱਟੀ ਬੰਨ ਕੇ ਸਕੂਟਰ, ਬਜ਼ਾਰ ਦੀਆਂ ਮੇਨ ਗਲੀਆਂ ਵਿੱਚੋਂ ਦੀ ਹੁੰਦਾ ਹੋਇਆ ਪਿੰਡ ਮੌੜ ਕਲਾਂ ਵਿੱਚ ਚਲਾਇਆ। ਮੇਲੇ ਦੇ ਮੁੱਖ ਮਹਿਮਾਨ ਸ਼੍ਰੀ ਸਰਸਵਤੀ ਦਾਸ ਨੇ ਆਪਣੇ ਭਾਸ਼ਨ ਦੌਰਾਨ ਤਰਕਸ਼ੀਲ ਸੁਸਾਇਟੀ ਦੀ ਪ੍ਰਸ਼ੰਸ਼ਾਂ ਕੀਤੀ ਅਤੇ ਸੁਸਾਇਟੀ ਦੀ ਕਾਰਗੁਜਾਰੀ ਨੂੰ ਸਲਾਹਿਆ ਗਿਆ ਅਤੇ ਕਿਹਾ ਕਿ ਸਮਾਜ ਲਈ ਇੱਕ ਚੰਗੀ ਦਿਸ਼ਾ ਹੈ। ਇਸ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਨਾਟਕ 'ਤੇ ਦੇਵ ਪੁਰਸ਼ ਹਾਰ ਗਏ ' ਅਤੇ ਸਾੜਸਤੀ ਖੇਡੇ ਗਏ। ਅਤੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ '' ਦੀ ਸਫਲ ਪੇਸ਼ਕਾਰੀ ਕੀਤੀ ਗਈ। ਇਸ ਤੋਂ ਇਲਾਵਾ ਮੁੱਖ ਬੁਲਾਰੇ ਸੁਸਾਇਟੀ ਦੇ ਪ੍ਰਧਾਨ ਸ਼੍ਰੀ ਕ੍ਰਿਸ਼ਨ ਬਰਗਾੜੀ ਨੇ ਲੋਕਾਂ ਦੀ ਜਿੰਦਗੀ ਵਿੱਚ ਪਾਏ ਜਾਂਦੇ ਭਰਮ ਭੁਲੇਖੇ ਅਤੇ ਅੰਧਵਿਸ਼ਵਾਸ਼ਾਂ ਦਾ ਤਰਕ ਰਾਹੀਂ ਵਿਸ਼ਲੇਸ਼ਣ ਕਰਦੇ ਹੋਏ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦਾ ਸੁਨੇਹਾ ਦਿੱਤਾ। ਸ਼੍ਰੀ ਬਰਗਾੜੀ ਦੇ ਭਾਸ਼ਨ ਦੌਰਾਨ ਲੋਕਾਂ ਨੇ ਕੰਨ ਤੱਕ ਵੀ ਨਹੀਂ ਖੁਰਕਿਆ ਅਤੇ ਬੜੇ ਵਧੀਆ ਢੰਗ ਨਾਲ ਸੁਣਿਆ। ਇਕਾਈ ਰਾਮਪੁਰਾ ਵੱਲੋਂ ਪ੍ਰਦਸ਼ਨੀ ਵੀ ਲਾਈ ਗਈ ਜੋ ਕਿ ਮੇਲੇ ਵਿੱਚ ਦਰਸ਼ਕਾਂ ਲਈ ਖਿੱਚ ਦਾ ਕੇਂਦਰ ਰਹੀ। ਸ਼੍ਰੀ ਕ੍ਰਿਸ਼ਨ ਬਰਗਾੜੀ ਜੀ ਨੂੰ ਕਲੱਬ ਵੱਲੋਂ ਸਨਮਾਨ ਚਿੰਨ ਭੇਂਟ ਕੀਤਾ ਗਿਆ। ਇਸ ਮੇਲੇ ਵਿੱਚ ਸੁਸਾਇਟੀ ਦੇ ਮੈਂਬਰਾਂ ਵੱਲੋਂ ਨੰਗੇ ਪੈਰੀਂ ਅੱਗ ਤੇ ਚੱਲ ਕੇ ਵਿਖਾਇਆ ਗਿਆ। ਰਾਤ ਦੇ 9 ਵਜੇ ਤੋਂ 2 ਵਜੇ ਤੱਕ ਚੱਲੇ ਇਸ ਮੇਲੇ ਨੂੰ ਹਜਾਰਾਂ ਮਰਦਾਂ ਔਰਤਾਂ ਅਤੇ ਬੱਚਿਆ ਵੱਲੋਂ ਬੜੀ ਨੀਝ ਲਾ ਕੇ ਵੇਖਿਆ ਗਿਆ। ਕੁੱਲ ਮਿਲਾ ਕੇ ਇਹ ਪ੍ਰੋਗਰਾਮ ਮੌੜ ਮੰਡੀ ਇਲਾਕੇ ਦਾ ਹੋ ਨਿਬੜਿਆ। ਪ੍ਰੋਗਰਾਮ ਦੌਰਾਨ ਸਟੇਜ ਸੰਚਾਲਨ ਇਕਾਈ ਮੌੜ ਦੇ ਪ੍ਰੈਸ ਸਕੱਤਰ ਸ਼੍ਰੀ ਬਲਰਾਜ ਸਿੰਘ ਵੱਲੋਂ ਨਿਭਾਇਆ ਗਿਆ।

ਬਲਰਾਜ ਸਿੰਘ, ਪ੍ਰੈਸੱ ਸਕੱਤਰ, ਇਕਾਈ ਮੌੜ ਮੰਡੀ।

**ਇਕਾਈ ਭਾਈ ਰੂਪਾ :**

ਤਰਕਸ਼ੀਲ ਸੁਸਾਇਟੀ ਭਾਈ ਰੂਪਾ ਦੇ ਪ੍ਰਧਾਨ ਸ਼੍ਰੀ ਬੂਟਾ ਸਿੰਘ ਦੇ ਸਹਿਯੋਗ ਨਾਲ ਪਿੰਡ ਮਲੂਕਾ ਵਿਖੇ ਮਿਤੀ 26 ਅਕਤੂਬਰ ਨੂੰ ਭਾਰੀ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਤਰਕਸ਼ੀਲ ਮੇਲਾ ਕਮੇਟੀ ਮਲੂਕਾ ਦੇ ਮੈਂਬਰਾਂ ਗੁਰਤੇਜ ਢਿਲੋਂ ਸਕੱਤਰ ਸਹਿਕਾਰੀ ਸਭਾ ਮਲੂਕਾ, ਲੱਖਾ ਸਿੰਘ ਤੇ ਵੀਰ ਭਾਨ ਨੇ ਤਨਦੇਹੀ ਨਾਲ ਕੰਮ ਕੀਤਾ ਅਤੇ ਫੰਡ ਇਕੱਠਾ ਕਰਕੇ ਪ੍ਰੋਗਰਾਮ ਨੇਪਰੇ ਚਾੜਿਆ।

ਖਰਾਬ ਮੌਸਮ ਅਤੇ ਕੁੱਝ ਪਿਛਾਂਹ ਖਿਚੂ ਵਿਚਾਰਾਂ ਵਾਲੇ ਵਿਅਕਤੀਆਂ ਦੇ ਵਿਰੋਧ ਦੇ ਬਾਵਜੂਦ ਲੋਕ ਭਾਰੀ ਗਿਣਤੀ ਵਿੱਚ ਆਏ। ਭਾਵੇਂ ਪਹਿਲਾਂ ਇਕੱਠ ਕੁੱਝ ਘੱਟ ਸੀ ਪਰ ਜਦੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਪਿੰਡ ਦੀਆਂ ਗਲੀਆਂ ਵਿੱਚ ਚਲਾਇਆ ਗਿਆ ਤਾਂ ਘਰਾਂ ਵਿੱਚ ਬੈਠੇ ਲੋਕ ਵੀ ਦੌੜੇ ਆਏ ਅਤੇ ਭਾਰੀ ਇਕੱਠ ਹੋ ਗਿਆ। ਕਿਣਮਿਣ ਦੇ ਬਾਵਜੂਦ ਮਾ. ਰਜਿੰਦਰ ਭਦੌੜ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਸਾਧਾਂ ਚੇਲਿਆਂ ਅਤੇ ਅੰਧ ਵਿਸ਼ਵਸ਼ਾਂ ਦੀ ਖੱਲ ਉਧੇੜਦੇ ਵਿਚਾਰ ਲੋਕਾਂ ਨੇ ਸਾਹ ਰੋਕ ਕੇ ਸੁਣੇ। ਉਨ੍ਹਾਂ ਦੱਸਿਆਂ ਕਿ ਸਿਆਸੀ ਲੋਕ ਇਨ੍ਹਾਂ ਕੋਲ ਕਿਓਂ ਜਾਂਦੇ ਹਨ ਅਤੇ ਇਹ ਪਖੰਡੀ ਲੋਕ ਲੋਕਾਂ ਦੀ ਮਿਹਨਤ ਉਤੇ ਪਰਜੀਵੀਆਂ ਵਾਂਗ ਪਲਦੇ ਹਨ।

ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਨਾਟਕ '' ਦੇਵ ਪੁਰਸ਼ ਹਾਰ ਗਏ, ਸਾੜਸਤੀ ਆਤੇ ਕੋਰੀਓਗ੍ਰਾਫੀ ਮੈਂ ਧਰਤੀ ਪੰਜਾਬ ਦੀ '' ਦੀ ਸ਼ਾਨਦਾਰ ਪੇਸ਼ਕਸ਼ ਕੀਤੀ। ਜੰਟਾ ਰਾਮਪੁਰਾ ਅਤੇ ਜਗਦੇਵ ਸਿੰਘ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ ਅਤੇ ਮਘਦੇ ਕੋਲਿਆ ਤੇ ਤੁਰਕੇ ਵਿਖਾਇਆ ਗਿਆ।

ਅੰਤ ਵਿੱਚ ਘਰਾਂ ਨੂੰ ਪਰਤਦੇ ਲੋਕ ਪ੍ਰੋਗਰਾਮ ਦੀ ਖੂਬ ਚਰਚਾ ਕਰ ਰਹੇ ਸਨ ਅਤੇ ਖਾਹਿਸ਼ ਜਾਹਿਰ ਕਰ ਰਹੇ ਸਨ ਕਿ ਅਜਿਹਾ ਪ੍ਰੋਗਰਾਮ ਹਰ ਸਾਲ ਹੋਣਾ ਚਾਹੀਦਾ ਹੈ। ਸਟੇਜ ਸਕੱਤਰ ਦੀ ਭੂਮਿਕਾ ਬੂਟਾ ਸਿੰਘ ਪ੍ਰਧਾਨ ਤਰਕਸ਼ੀਲ ਸੁਸਾਇਟੀ ਭਾਈ ਰੂਪਾ ਨੇ ਨਿਭਾਈ।

ਸੁਖਬੀਰ ਸਿੰਘ, ਪ੍ਰਚਾਰ ਸਕੱਤਰ, ਭਾਈ ਰੂਪਾ।



**ਇਕਾਈ ਕੰਧਾਲਾਂ ਜੱਟਾਂ :**

## 2700 ਰੁਪਏ ਵਿੱਚ ਮੁੰਡਾ

ਬੀਤੇ ਦਿਨੀ ਇੱਥੋਂ 10 ਕਿਲੋਮੀਟਰ ਦੂਰ ਪਿੰਡ ਸਿੰਘਪੁਰਾ ਦੀ ਇੱਕ ਸਾਧਣੀ ਜੋ ਕਿ ਪਿਛਲੇ ਦੋ ਸਾਲਾਂ ਤੋਂ ਵੱਡੀਆਂ ਰਕਮਾਂ ਵਸੂਲ ਕੇ ਸ਼ਰਤੀਆ ਮੁੰਡੇ ਵੰਡਣ ਵਾਲੀ ਦਾ ਪਖੰਡ ਤਰਕਸ਼ੀਲ ਸੁਸਾਇਟੀ ਇਕਈ ਅੱਡਾ ਸਰਾਂ ਦੇ ਕਾਰਕੁੰਨਾਂ ਨੇ ਨੰਗਾ ਕੀਤਾ।

ਹੋਇਆ ਇੱਝ ਕਿ ਪਿੰਡ ਸਿੰਘਪੁਰਾ ਦੀ ਢੌਂਗੀ ਸਾਧਣੀ ਜਸਵਿੰਦਰ ਕੌਰ ਜਿਸ ਨੇ ਪਿੰਡ ਖੜਿਆਲਾ ਦੀ ਇੱਕ ਔਰਤ ਕੋਲੋਂ 2700/ ਰੁਪਏ ਇਸ ਲਈ ਵਸੂਲ ਕਰ ਲਏ ਕਿ ਅਗਰ ਤੂੰ ਇਹ ਪੈਸੇ ਦੇ ਦੇਵੇਂਗੀ ਤਾਂ ਮੈਂ ਇਸ ਦੇ ਬਦਲੇ ਤੈਨੂੰ ਸ਼ਰਤੀਆਂ ਮੁੰਡਾ ਪੈਦਾ ਹੋਣ ਲਈ ਤਵੀਤ ਦੇਵਾਂਗੀ ਜਿਸ ਤੇ ਇਸ ਔਰਤ ਨੇ ਸਾਰੇ ਪੈਸੇ ਨਗਦ ਦੇ ਦਿੱਤੇ ਅਤੇ ਤਵੀਤ ਲੈ ਕੇ ਆਪਣੇ ਘਰਾ ਪਰਤ ਆਈ। ਇੱਥੇ ਇੱਕ ਹੋਰ ਗੱਲ ਵਰਨਣਯੋਗ ਹੈ ਕਿ ਇਸ ਔਰਤ ਦੀਆਂ ਪਹਿਲਾਂ ਤਿੰਨ ਲੜਕੀਆਂ ਹਨ ਪਰ ਸਾਧਣੀ ਦੇ ਇਹ ਕਹਿਣ ਤੇ ਕਿ ਕੋਈ ਸਕੈਨਿੰਗ ਕਰਾਉਣ ਦੀ ਲੋੜ ਨਹੀਂ ਕਿਸੇ ਡਾਕਟਰ ਤੋਂ ਟੈਸਟ ਨਹੀਂ ਕਰਵਾਇਆ। ਆਖਰ ਨਤੀਜਾ ਇਹ ਹੋਇਆ ਕਿ ਔਰਤ ਦੇ ਚੌਥੀ ਲੜਕੀ ਪੈਦਾ ਹੋ ਗਈ।

ਜਿਸ ਤੇ ਘਰ ਵਾਲਿਆ ਤਰਕਸ਼ੀਲ ਸੁਸਾਇਟੀ ਅੱਡਾ ਸਰਾਂ ਨਾਲ ਸੰਪਰਕ ਕੀਤਾ ਅਤੇ ਸੁਸਾਇਟੀ ਮੈਂਬਰਾਂ ਨੂੰ ਇਸ ਪੱਖ ਬਾਰੇ ਦੱਸਿਆ ਤੇ ਕਿਹਾ ਕਿ ਇਹ ਮਸਲਾ ਵਿੱਚ ਪੈ ਕੇ ਹੱਲ ਕੀਤਾ ਜਾਵੇ ਜਿਸ ਤੇ ਤਰਕਸ਼ੀਲ ਆਗੂ ਪ੍ਰਧਾਨ ਨਗਿੰਦਰ, ਸਕੱਤਰ ਦਿਲਰਾਜ ਕੁਮਾਰ, ਮੀਤ ਪ੍ਰਧਾਨ ਸੁਖਜੀਤ ਅੱਭੋਵਾਲ, ਖਜਾਨਚੀ ਹਰਜਿੰਦਰ ਸਿੰਘ ਅਤੇ ਰਾਮ ਲੁਭਾਇਆ ਅਤੇ ਹੋਰ ਤਰਕਸ਼ੀਲ ਕਾਰਕੁੰਨਾਂ ਨੇ ਉਸ ਸਾਧਣੀ ਦੇ ਡੇਰੇ ਜਾ ਕੇ ਸੁਸਾਇਟੀ ਵੱਲੋਂ ਢੌਂਗੀ ਬਾਬਿਆਂ ਲਈ ਰੱਖੇ ਗਏ ਨਗਦ ਇਨਾਮ ਲਈ ਚੈਲਿੰਜ ਕੀਤਾ। ਜਿਸ ਤੇ ਬੀਬੀ ਨੇ ਭਰੀ ਪੰਚਾਇਤ ਵਿੱਚ ਆਪਣੀ ਗਲਤੀ ਇਹ ਕਹਿਕੇ ਕਬੂਲ ਕੀਤੀ ਕਿ ਮੇਰੇ ਕੋਲ ਕੁੱਝ ਨਹੀਂ ਇਹ ਸਿਰਫ ਮੈਂ ਧੋਖੇ ਨਾਲ ਪੈਸੇ ਵਸੂਲਣ ਦਾ ਢੰਗ ਬਣਾਇਆ ਸੀ। ਸਾਧਣੀ ਨੇ ਭਰੀ ਪੰਚਾਇਤ ਵਿੱਚ ਮਾਫੀ ਮੰਗੀ ਅਤੇ ਕਿਹਾ ਕਿ ਮੈਂ ਅੱਗੇ ਤੋਂ ਅਜਿਹਾ ਕੁਕਰਮ ਨਹੀਂ ਕਰੂੰਗੀ ਅਤੇ ਪੈਸੇ ਵੀ ਨਕਦ ਵਾਪਸ ਕੀਤੇ।

ਇਸ ਤੋਂ ਬਾਅਦ ਤਰਕਸ਼ੀਲਾਂ ਨੇ ਲੋਕਾਂ ਨੂੰ ਜਾਦੂ ਦੇ ਸ਼ੋ ਅਤੇ ਤਰਕਸ਼ੀਲ ਲਹਿਰ ਬਾਰੇ ਵਿਚਾਰਾਂ ਤੇ ਰੋਸ਼ਨੀ ਪਾਈ ਅਤੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅਜਿਹੇ ਢੌਂਗੀ ਸਾਧਾਂ ਸੰਤਾਂ ਕੋਲ ਕੁੱਝ ਨਹੀਂ ਤੇ ਆਪਣਾ ਜੀਵਨ ਸੁਖੀ ਬਤੀਤ ਕਰਨ ਲਈ ਵਹਿਮਾਂ ਭਰਮਾਂ ਵਿੱਚੋਂ ਬਾਹਰ ਨਿਕਲ ਕੇ ਵਿਗਿਆਨਕ ਸੋਚ ਦੇ ਧਾਰਨੀ ਬਨਣਾ ਚਾਹੀਦਾ ਹੈ।

ਨਗਿੰਦਰ ਸਿੰਘ, ਪ੍ਰਧਾਨ,
ਇਕਾਈ ਅੱਡਾ ਸਰਾਂ।

**ਇਕਾਈ ਕਾਦਰਾਬਾਦ :**

ਤਰਕਸ਼ੀਲ ਸੁਸਾਇਟੀ ਪੰਜਾਬ ( ਰਜਿ. ) ਇਕਾਈ ਕਾਦਰਾਬਾਦ ਅਤੇ ਨਗਰ ਪੰਚਾਇਤ ਦੇ ਸਹਿਯੋਗ ਨਾਲ ਕਾਦਰਾਬਾਦ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ।

ਸਭ ਤੋਂ ਪਹਿਲਾਂ ਇਕਾਈ ਪ੍ਰਧਾਨ ਹਰਬੰਸ ਸਿੰਘ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਇਕਲ ਚਲਾਇਆ। ਸੰਗੀਤ ਮੰਡਲੀ ਕਾਦਰਾਬਾਦ ਦੇ ਕਲਾਕਾਰਾਂ ਸੁਖਪਾਲ, ਬਲਵਿੰਦਰ ਤੇ ਬਹਾਦੁਰ ਅਲੀ ਨੇ ਤਰਕਸ਼ੀਲ ਗੀਤ ਗਾਏ। ਪੰਜਾਬ ਨਵਚੇਤਨ ਕਲਾ ਮੰਚ ਕਾਦਰਾਬਾਦ ਵੱਲੋਂ 'ਤੇ ਦੇਵ ਪੁਰਸ਼ ਹਾਰ ਗਏ, ਰਾਜਨੀਤੀ ਅਤੇ ਕੋਰੀਓਰਰਾਫੀ ਮੈਂ ਧਰਤੀ ਪੰਜਾਬ ਦੀ ' ਪੇਸ਼ ਕੀਤੀ ਗਈ।

ਗੁਰਸ਼ਰਨ ਭਾਅ ਜੀ ਵੱਲੋਂ ਨਾਟਕ 'ਸਮਾਜ ' ਅਤੇ 'ਨਵਾਂ ਜਨਮ ' ਪੇਸ਼ ਕੀਤਾ ਗਿਆ। ਬਿਰਸ਼ ਭਾਨ ਨੇ ਬਲਦੇ ਹੋਏ ਲਾਲ ਸੰਗਲਾਂ ਨੂੰ ਹੱਥਾਂ ਨਾਲ ਠੰਡਾਂ ਕੀਤਾ। ਰਾਮ ਕੁਮਾਰ ਪਟਿਆਲਾ ਵੱਲੋਂ ਜਾਦੂ ਦੇ ਟ੍ਰਿਕ ਦਿਖਾਏ ਗਏ। ਮਾ. ਰਜਿੰਦਰ ਭਦੌੜ ਜੀ ਨੇ ਆਪਣੇ ਭਾਸ਼ਨ ਰਾਹੀਂ ਤਰਕਸ਼ੀਲ ਸੋਚ ਅਪਨਾਉਣ ਦਾ ਸੱਦਾ ਦਿੱਤਾ। ਤਰਕਸ਼ੀਲ ਪ੍ਰਦਰਸ਼ਨੀ ਵੀ ਲਾਈ ਗਈ। ਸਟੇਜ ਸੈਕਟਰੀ ਦੀ ਜਿਮੇਵਾਰੀ ਡਾ. ਪਰੀਤ ਸਮਾਣਾ ਨੇ ਨਿਭਾਈ।

ਹਰਬੰਸ ਸਿੰਘ, ਪ੍ਰਧਾਨ
ਇਕਾਈ ਕਾਦਰਾਬਾਦ।

**ਇਕਾਈ ਫਗਵਾੜਾ :**

ਪ੍ਰੋਗਰਾਮ : ਸਕੂਲਾਂ ਵਿੱਚਾਂ ਵਿਦਿਆਰਥੀਆਂ 'ਚ ਵਿਗਿਆਨਕ ਵਿਚਾਰਾਂ ਨੂੰ ਅਤੇ ਸੁਸਾਇਟੀ ਦੇ ਮਨੋਰਥ ਦਾ ਪ੍ਰਚਾਰ ਕਰਨਾ।

ਟੀਮ ਮੈਂਬਰ : ਮਾ. ਸੁਖਦੇਵ ਸਿੰਘ, ਬਲਬੀਰ ਦੁਸਾਂਝ, ਸੁਰਿੰਦਰਪਾਲ ਪੱਦੀ।

ਸਕੂਲਾਂ ਦੇ ਨਾਂ : 1. ਖਾਲਸਾ ਸੀ. ਸੈ. ਸਕੂਲ ਸਰਹਾਲ ਕਾਜੀਆਂ (ਨਵਾਂ ਸ਼ਹਿਰ)
2. ਸਰਕਾਰੀ ਹਾਈ ਸਕੂਲ ਜਗਤਪੁਰ (ਨਵਾਂ ਸ਼ਹਿਰ)
3. ਸ. ਸੀ. ਸੈ. ਸਕੂਲ ਮੁਕੰਦਪੁਰ (ਨਵਾਂ ਸ਼ਹਿਰ)

ਲੱਗਭੱਗ 1500 ਵਿਦਿਆਰਥੀਆਂ ਨੂੰ ਸੁਸਾਇਟੀ ਦੇ ਪ੍ਰੋਗਰਾਮ ਬਾਰੇ ਜਾਣੂ ਕਰਵਾਇਆ ਗਿਆ।

ਬਲਾਰੇ : ਮਾ. ਸੁਖਦੇਵ ਸਿੰਘ।

ਜਾਦੂ ਟੀਮ : ਬਲਬੀਰ ਦੁਸਾਂਝ ਅਤੇ ਸੁਰਿੰਦਰਪਾਲ ਪੱਦੀ।

ਐਸ. ਡੀ. ਐਮ. ਨੂੰ ਇੱਕ ਡੈਪੂਟੇਸ਼ਨ ਮਿਲਿਆ ਜਿਸ ਵਿੱਚ ਅਵਾਜ ਪ੍ਰਦੂਸ਼ਣ ਨੂੰ ਰੋਕਣ ਲਈ ਇੱਕ ਮੰਗ ਪੱਤਰ ਦਿੱਤਾ। ਜਿਸ ਨਾਲ ਐਸ.ਡੀ.ਐਮ. ਨੇ ਪੂਰਨ ਸਹਿਮਤੀ ਦਿੱਤੀ। ਇਸ ਡੈਪੂਟੇਸ਼ਨ ਵਿੱਚ ਸ਼੍ਰੀ ਜਸਵਿੰਦਰ ਸਿੰਘ ਪਟਵਾਰੀ , ਮਾ. ਸੁਖਦੇਵ , ਸ਼੍ਰੀ ਮਤੀ ਅਮਰਜੀਤ , ਸ਼੍ਰੀ ਸੁਰਿੰਦਰਪਾਲ ਪੱਦੀ , ਸ਼੍ਰੀ ਬਲਬੀਰ ਦੁਸਾਂਝ ਸ਼ਾਮਲ ਸਨ।

ਮਾ. ਸੁਖਦੇਵ ਸਿੰਘ

**ਇਕਾਈ ਖਰੜ :**

## ਅਖੌਤੀ ਬਾਬੇ ਦਾ ਪਖੰਡ ਨੰਗਾ ਕੀਤਾ

ਪਿਛਲੇ ਦਿਨੀ ਤਰਕਸ਼ੀਲ ਸੁਸਾਇਟੀ ਇਕਾਈ ਖਰੜ ਨੇ ਇੱਕ ਅਖੌਤੀ ਬਾਬੇ ਅਮਰਜੀਤ ਸਿੰਘ ਪੁੱਤਰ ਕੁਲਦੀਪ ਸਿੰਘ ਵਾਸੀ ਅੰਮ੍ਰਿਤਸਰ ਦੇ ਪਖੰਡ ਨੂੰ ਲੱਗਭੱਗ 200 ਸ਼ਹਿਰ ਵਾਸੀਆਂ, ਪੱਤਰਕਾਰਾਂ ਸਾਹਮਣੇ ਨੰਗਾ ਕੀਤਾ। ਕਰੀਬ ਇੱਕ ਮਹੀਨੇ ਤੋਂ ਬਾਬਾ ਹਰਿਦਿਆਲ ਸਿੰਘ ਦੇ ਨਾਂ ਉਤੇ ਭੂਤ-ਪ੍ਰੇਤ ਕੱਢਣ ਦਾ ਗੈਰ ਵਿਗਿਆਨਕ ਧੰਦਾ ਉਸਨੇ ਖਰੜ ਸ਼ਹਿਰ ਵਿਖੇ ਚਲਾ ਰੱਖਿਆ ਸੀ। ਜਦੋਂ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਮਰੀਜ ਬਣਕੇ ਉਸ ਪਾਸ ਗਿਆ ਤਾਂ ਉਸ ਨੇ ਮਰੀਜ ਨੂੰ ਉਸ ਵਿੱਚੋਂ 40 ਫੁੱਟ ਲੰਬਾ ਭੂਤ ਕੱਢਣ ਲਈ 21,000 ਰੁਪਏ ਦੇਣ ਵਾਸਤੇ ਕਿਹਾ। ਬਾਬੇ ਨੇ ਮਰੀਜ ਨੂੰ ਦੇਖਣ ਦੀ ਹੀ ਫੀਸ 20/ ਰੁਪਏ ਰੱਖੀ ਹੋਈ ਸੀ। ਉਸ ਨੇ ਮਰੀਜ ਨੂੰ ਕਿਸੇ ਮੁਸਲਮਾਨ ਵੱਲੋਂ ਕਲਾਮ ਪੜੀ ਹੋਈ ਅਤੇ 40 ਫੁੱਟ ਲੰਬਾ ਭੂਤ ਹੋਣ ਦਾ ਦਾਅਵਾ ਕੀਤਾ। ਗੱਲਬਾਤ ਅਨੁਸਾਰ ਅਗਲੇ ਦਿਨ ਸੁਸਾਇਟੀ ਦੇ ਕਾਰਕੁੰਨ ਆਪਣੇ ਬਣੇ ਮਰੀਜ ਸਾਥੀ ਨਾਲ ਬਾਬੇ ਹਰਦਿਆਲ ਪਾਸ ਗਏ। ਉਸ ਪਾਸੋਂ ਭੂਤਾਂ ਸੰਬੰਧੀ ਕਈ ਸਵਾਲ ਪੁੱਛੇ ਗਏ, ਪਰ ਉਹ ਕਿਸੇ ਵੀ ਗੱਲ ਦਾ ਜਵਾਬ ਨਾ ਦੇ ਸਕਿਆ। ਆਖਰ ਬਾਬੇ ਨੇ ਇਕੱਠੇ ਹੋਏ ਪੱਤਰਕਾਰਾਂ ਅਤੇ ਸ਼ਹਿਰ ਨਿਵਾਸੀਆਂ ਸਾਹਮਣੇ ਮਾਫੀ ਮੰਗੀ ਅਤੇ ਅੱਗੇ ਤੋਂ ਅਜਿਹੇ ਲੁੱਟ ਖਸੁੱਟ ਵਾਲੇ ਗੈਰ ਵਿਗਿਆਨਕ ਕੰਮ ਨਾ ਕਰਨ ਦਾ ਵਾਅਦਾ ਕੀਤਾ।

***ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਕਵੈਂਟਰੀ 'ਚ ਮੀਟਿੰਗ ਹੋਈ***

ਕਵੈਂਟਰੀ : 7 ਜੂਨ 1998 ਨੂੰ ਪੰਜਾਬੀ ਦੇ ਪ੍ਰਸਿੱਧ ਲੇਖਕ ਹਰਭਜਨ ਵਿਰਕ ਦੇ ਘਰ ਤਰਕਸ਼ੀਲ ਸੁਸਾਇਟੀ ਦੀ ਮੀਟਿੰਗ ਹੋਈ। ਜਿਸ ਵਿੱਚ ਕਵੈਂਟਰੀ ਤੋਂ ਪ੍ਰਧਾਨ ਅੱਛਰ ਸਿੰਘ ਖਰਲਵੀਰ, ਹਰਭਜਨ ਵਿਰਕ, ਪਾਲ ਦੁਸਾਂਝ, ਮੁਹਿੰਦਰ ਸਾਜਨ, ਸੋਹਣ ਪਾਵਲ, ਕੇਵਲ ਪੁਰੇਵਾਲ, ਗੁਰਚਰਨ ਸਿੰਘ ਚਰਨ, ਲੈਸਟਰ ਤੋਂ ਨਵਦੀਪ, ਸ਼੍ਰੀ ਅਜੀਤ ਸਿੰਘ ਸੰਧੂ, ਨੌਟਿੰਘਮ ਤੋਂ ਸਾਥੀ ਮੱਖਣ ਸਿੰਘ ਜੌਹਲ, ਬਰਮਿੰਘਮ ਤੋਂ ਡਾ. ਹਰੀਸ਼ ਮਲਹੋਤਰਾ (ਕੌਮੀ ਜਨਰਲ ਸਕੱਤਰ) ਲਵਕੇਸ਼ ਪ੍ਰਾਸ਼ਰ, ਸਚਦੇਵ ਵਿਰਦੀ (ਖਜਾਨਚੀ) ਅਵਤਾਰ ਅਟਵਾਲ ਤੇ ਭਗਵੰਤ ਸਿੰਘ ਨੇ ਸ਼ਿਰਕਤ ਕੀਤੀ। ਡਾ. ਹਰੀਸ਼ ਮਲਹੋਤਰਾਂ ਨੇ ਦੱਸਿਆ ਕਿ ਉਹਨਾਂ ਤਰਕਸ਼ੀਲ ਸੁਸਾਇਟੀ ਦੀਆਂ ਕੁੱਝ ਕਿਤਾਬਾਂ ਤਾਂ ਇੱਕ ਲਾਇਬ੍ਰੇਰੀ ਨੂੰ ਦਿੱਤੀਆਂ ਹਨ ਪਰ ਆਮ ਕਰਕੇ ਲਾਇਬ੍ਰੇਰੀਆਂ ਵਾਲੇ ਹਾਰਡ ਕਵਰ 'ਚ ਕਿਤਾਬਾਂ ਲੈ ਕੇ ਰਾਜੀ ਹਨ। ਉਹ ਕਿਤਾਬਾਂ ਤੇ I S B N ਨੰਬਰ ਵੀ ਚਾਹੁੰਦੇ ਹਨ। ਹਰਭਜਨ ਵਿਰਕ ਨੇ ਕਿਤਾਬਾਂ ਤੇ ਸਖਤ ਜਿਲਦ ਲਾਉਣ ਦੀ ਜਿੰਮੇਵਾਰੀ ਲਈ ਅਤੇ ਲਵਕੇਸ਼ ਪ੍ਰਾਸ਼ਰ ਨੇ ਇਸ ਕੰਮ ਵਿੱਚ ਸਹਾਇਤਾ ਕਰਨ ਦਾ ਵਾਅਦਾ ਕੀਤਾ। ਇਹ ਵੀ ਫੈਸਲਾ ਲਿਆ ਗਿਆ ਕਿ ਪੰਜਾਬ ਤੋਂ ਹਾਰਡ ਕਵਰ ਦੀਆਂ ਕਿਤਾਬਾਂ ਇਸ ਕੰਮ ਲਈ ਮੰਗਵਾਈਆਂ ਜਾਣ ਅਤੇ ਉਹਨਾਂ ਉਪਰ ISBN ਨੰਬਰ ਵੀ ਲਿਖਵਾਇਆ ਜਾਵੇ। ਹਰੀਸ਼ ਨੇ ਇਸ ਬਾਰੇ ਇੱਥੋਂ ਪਤਾ ਕਰਨ ਦਾ ਜੰਮਾ ਲਿਆ। ਸਾਥੀ ਨਵਦੀਪ ਨੇ ਦੱਸਿਆ ਕਿ ਉਹ ਬੀ.ਬੀ.ਸੀ. ਤੋਂ ਜਲਦੀ ਹੀ ਟ੍ਰਿਕਾਂ ਵਾਲੀ ਫਿਲਮ ਹਾਸਲ ਕਰਨ ਦੀ ਕੋਸ਼ਿਸ਼ ਕਰੇਗਾ। ਮਾਨਸਿਕ ਰੋਗੀਆਂ ਦੀ ਮੱਦਦ ਲਈ ਸਾਥੀ ਹਰੀਸ਼ ਨੇ ਦੱਸਿਆ ਕਿ ਸ਼ੋਸ਼ਲ ਸਰਵਿਸਜ ਦੇ ਸਥਾਨਕ ਦਫਤਰਾਂ ਨਾਲ ਸੰਪਰਕ ਕੀਤਾ ਜਾਵੇ। Rationalism in Punjab ਕਿਤਾਬਚੇ ਦੀਆਂ 50 ਕਾਪੀਆਂ ਮੰਗਵਾਉਣ ਦਾ ਵੀ ਫੈਸਲਾ ਲਿਆ ਗਿਆ ਕਿ ਹਰੀਸ਼ ਇਸ ਬਾਰੇ ਪ੍ਰਬੰਧ ਕਰੇਗਾ। ਸਭਾ ਨੇ ਇਹ ਵੀ ਫੈਸਲਾ ਲਿਆ ਕਿ ਹਰ ਸ਼ਹਿਰ 'ਚ ਸੜਕਾਂ ਤੇ ਖੜਕੇ ਤਰਕਸ਼ੀਲ ਸਾਹਿਤ ਅਤੇ ਪਰਚਾ ਲੋਕਾਂ 'ਚ ਵੇਚਿਆ ਜਾਵੇ ਅਤੇ ਦੁਕਾਨਾਂ ਨੂੰ ਵੀ ਇਸ ਬਾਰੇ ਪਹੁੰਚ ਕੀਤੀ ਜਾਵੇ। ਕਵੈਂਟਰੀ 'ਚ ਹੋ ਰਹੇ BOOK FAIR ਅਤੇ MULTI CULTURAL FESTIVAL 'ਚ ਵੀ ਤਰਕਸ਼ੀਲ ਸਾਹਿਤ ਵੇਚਿਆ ਜਾਵੇਗਾ ਅਤੇ ਹਰੀਸ਼ ਇਸ ਨੂੰ ਕੋਆਰਡੀਨੇਟ ਕਰੇਗਾ। ਹਰਭਜਨ ਵਿਰਕ ਦੀ ਇਸ ਗੱਲ ਤੇ ਪ੍ਰਸ਼ੰਸ਼ਾ ਕੀਤੀ ਗਈ ਕਿ ਉਹਨੇ ਸਾਧਾਂ ਬਾਬਿਆਂ ਦੇ 14 ਵੀਡੀਓ ਅਤੇ ਦਰਜਨਾਂ ਫੋਟੋਗ੍ਰਾਫ ਇਕੱਠੇ ਕੀਤੇ ਹਨ ਅਤੇ ਉਹ ਹਰੀਸ਼ ਨੂੰ ਵੀ ZEE T.V. ਅਤੇ SONY T.V. ਦਾ ਵੀ ਐਡਰੈਸ ਦੇਵੇਗਾ ਤਾਂ ਕਿ ਉਥੇ ਰਾਸ਼ੀਫਲ ਦੇ ਖਿਲਾਫ ਚਿੱਠੀ ਲਿਖੀ ਜਾਵੇ। ਹਰੀਸ਼ ਨੇ ਬਰਤਾਨੀਆ ਦੀ ਰੈਸ਼ਨੇਲਿਸਟ ਸੁਸਾਇਟੀ ਦੇ ਮੈਗਜੀਨ ਅਤੇ ਸਾਹਿਤ ਬਾਰੇ ਜਾਣਕਾਰੀ ਦਿੱਤੀ ਅਤੇ ਦੱਸਿਆਂ ਕਿ ਉਹਨੇ ਉਹ ਪਰਚੇ ਲੁਆ ਲਏ ਹਨ। ਇਹ ਫੈਸਲਾ ਲਿਆ ਗਿਆ ਕਿ ਹਰ ਬਰਾਂਚ ਉਹਨਾਂ ਦਾ ਸਾਹਿਤ ਅਤੇ ਪਰਚਾ ਆਪਣੀ ਬਰਾਂਚ ਲਈ ਮੰਗਵਾਏ। ਹਰੀਸ਼ ਨੇ ਸਭਾ ਨੂੰ ਦੱਸਿਆ ਕਿ ਇੱਕ ਕਾਊਂਸਲਰ, ਬਾਬਿਆਂ ਸਾਧਾਂ ਬਾਰੇ ਟਰੇਡਿੰਗ ਸਟੈਂਡਰਡ ਦੀ ਪੈਰਵੀ ਕਰ ਰਿਹਾ ਹੈ। ਮੱਖਣ ਜੌਹਲ ਦੀ ਕਿਤਾਬ ਤਰਕਸ਼ੀਲ-ਧਰਮ ਅਤੇ ਸੂਝ ਦੀਆਂ 80 ਕਾਪੀਆਂ ਬਰਮਿੰਘਮ, 20 ਕਾਪੀਆਂ ਕਵੈਂਟਰੀ ਅਤੇ 20 ਕਾਪੀਆਂ ਲੈਸਟਰ ਬਰਾਂਚ ਨੂੰ ਦਿੱਤੀਆਂ ਗਈਆਂ। ਮੱਖਣ ਜੌਹਲ ਹੁਰਾਂ ਦਾ ਇਹ ਕਿਤਾਬਾਂ ਮੁਫਤ ਦੇਣ ਤੇ ਧੰਨਵਾਦ ਕੀਤਾ ਗਿਆ ਕਿ ਇਹਨਾਂ ਨੂੰ ਵੇਚ ਕੇ ਸੁਸਾਇਟੀ ਦੇ ਫੰਡ ਦਾ ਵਾਧਾ ਕੀਤਾ ਜਾਵੇ। ਇਹ ਵੀ ਫੈਸਲਾ ਲਿਆ ਗਿਆਂ ਕਿ ਹਰ ਸ਼ਹਿਰ 'ਚ ਬਰਾਂਚਾ ਬਣਾਈਆਂ ਜਾਣ। ਸੰਵਿਧਾਨ ਦੀਆਂ ਡਰਾਫਟ ਕਾਫੀਆਂ ਹਾਜਰ ਮੈਂਬਰਾਂ ਨੂੰ ਦਿੱਤੀਆਂ ਗਈਆਂ ਅਤੇ ਸਤੰਬਰ ਦੀ ਮੀਟਿੰਗ 'ਚ ਇਸ ਬਾਰੇ ਬਹਿਸ ਕਰਨ ਦਾ ਫੈਸਲਾ ਲਿਆਂ ਗਿਆ। ਔਰਤਾਂ ਦੀ ਮੈਂਬਰਸ਼ਿਪ ਬਾਰੇ ਵੀ ਲੰਬੀ ਚੌੜੀ ਬਹਿਸ ਕੀਤੀ ਗਈ ਕਿ ਮੈਂਬਰਸ਼ਿੱਪ ਕਿਵੇਂ ਵਧਾਈ ਜਾਵੇ। ਅਗਲੀ ਮੀਟਿੰਗ 6 ਸਤੰਬਰ ਨੂੰ ਲਵਕੇਸ਼ ਪ੍ਰਾਸ਼ਰ ਦੀ ਦੁਕਾਨ ਤੇ ਬਰਮਿੰਘਮ ਵਿਖੇ ਕਰਨ ਦਾ ਫੈਸਲਾ ਲਿਆ ਗਿਆ।

ਡਾ. ਹਰੀਸ਼ ਮਲਹੋਤਰਾ, ਬਰਮਿੰਘਮ।

**ਇਕਾਈ ਦੇਵੀਗੜ (ਪਟਿਆਲਾ) :**

ਮਿਤੀ : 6-4-98 (ਸੋਮਾਵਾਰ)

ਸਥਾਨ : ਅਨਾਜ ਮੰਡੀ ਦੇਵੀਗੜ।

ਨਾਟਕ : ਆਰਟ ਸੈਂਟਰ ਸਮਰਾਲਾ ਵੱਲੋਂ ਸਾੜਸਤੀ, ..ਤੇ ਦੇਵ ਪੁਰਸ਼ ਹਾਰ ਗਏ।

ਕੋਰੀਓਗ੍ਰਾਫੀ : ਮੈਂ ਧਰਤੀ ਪੰਜਾਬ ਦੀ, ਇੱਕ ਕੁਰਸੀ ਇੱਕ ਮੋਰਚਾ ਹਵਾ 'ਚ ਲਟਕਦੇ ਲੋਕ।



ਜਾਦੂਗਰ ਸਰਬਜੀਤ ਨੇ ਅੱਖਾਂ ਤੇ ਪੱਟੀ ਬੰਨਕੇ ਮੋਟਰ ਸਾਈਕਲ ਚਲਾਇਆ (5-4-98 ਨੂੰ)

6-4-98 ਨੂੰ ਜਾਦੂਗਰ : ਰਾਮ ਕੁਮਾਰ।

ਗੀਤ : ਸੁਖਵਿੰਦਰ ਬੱਲੀ, ਹਰਿੰਦਰ ਪਾਲ ਸਿੰਘ।

ਸਟੇਜ ਸਕੱਤਰ : ਹਰਦੇਵ ਸਿੰਘ ਘੜਾਮ।

ਤਕਰੀਰ : ਰਾਮ ਕੁਮਾਰ ਤੇ ਮਾ. ਤਰਲੋਚਨ।

ਵਿਸ਼ੇਸ਼ ਸਨਮਾਨ : ਬਲਬੀਰ ਸਿੰਘ (ਬਿਨ੍ਹਾਂ ਧਾਰਮਿਕ ਰੀਤਾਂ ਅਤੇ ਬਗੈਰ ਦਾਜ ਤੋਂ ਵਿਆਹ)

**ਇਕਾਈ ਮੁਹਾਲੀ :**

ਸਰਗਰਮੀ : ਤਰਕਸ਼ੀਲ ਮੇਲਾ।

ਸਥਾਨ : ਜੰਡਪੁਰ। ਮਿਤੀ : 19-4-98 (ਦਿਨੇ 11 ਵਜੇ)

ਸਮਰਪਿਤ : 23 ਮਾਰਚ ਦੇ ਸ਼ਹੀਦਾਂ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਸਮਰਪਿਤ।

ਨਾਟਕ : ਅਦਾਕਾਰ ਮੰਚ ਮੁਹਾਲੀ ਵੱਲੋਂ ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾਂ ਹੇਠ ਖੇਡੇ ਗਏ ਨਾਟਕ -

1. .....ਤੇ ਦੇਵ ਪੁਰਸ਼ ਹਾਰ ਗਏ।

2. ਡਰਨਾ।

ਮੁੱਖ ਬੁਲਾਰਾ : ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੀਤ ਪ੍ਰਧਾਨ ਮਾ. ਰਜਿੰਦਰ ਭਦੌੜ।

ਵਿਸ਼ੇਸ਼ ਸਹਿਯੋਗ : ਪਿੰਡ ਦੇ ਸਰਪੰਚ ਮਾਸਟਰ ਗੁਰਦੇਵ ਸਿੰਘ, ਚਰਨਜੀਤ ਸਿੰਘ, ਹਰਿੰਦਰ ਕੌਰ, ਤੇ ਪਿੰਡ ਵਾਸੀ।

ਪੰਚਾਇਤ ਵੱਲੋਂ 3000/- ਦੀ ਆਰਥਿਕ ਮੱਦਦ।

ਜਾਦੂ ਦੇ ਟ੍ਰਿਕ : ਸ਼੍ਰੀ ਉਜਲ ਸਿੰਘ ਤੇ ਕੁਲਵਿੰਦਰ ਸਿੰਘ ਮਾਹਿਲ।

ਆਕਰਸ਼ਣ : ਦਗਦੇ ਸੰਗਲ ਹੱਥਾਂ ਨਾਲ ਠੰਡੇ ਕਰਕੇ ਦਿਖਾਏ ਗਏ।

-ਜਸਵੰਤ ਸਿੰਘ, ਪ੍ਰਧਾਨ
ਇਕਾਈ ਮੁਹਾਲੀ।

**ਇਕਾਈ ਬਠਿੰਡਾ :**

1. ਮਾਸਟਰ ਸਾਧੂ ਸਿੰਘ ਚੁੱਘੇ ਕਲਾਂ ਦੀ ਰਿਟਾਇਰਮੈਂਟ ਮੌਕੇ ਵਿਦਾਇਗੀ ਪਾਰਟੀ ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ।

ਗੀਤ ਸੰਗੀਤ : ਜਗਸੀਰ ਜੀਦਾ।

ਮੈਜਿਕ ਟੀਮ : ਬੰਸੀ ਲਾਲ 'ਵਿਦਿਆਰਥੀ' (ਐਡਵੋਕੇਟ) ਬਲਵਿੰਦਰ ਫੁੱਲੋ ਮਿੱਠੀ ਅਤੇ ਰਣਜੀਤ ਬਹਿਮਣ ਦੀਵਾਨਾ।

ਬੁਲਾਰਾ : ਰਾਮ ਸਿੰਘ ਨਿਰਮਾਣ (ਇਕਾਈ ਪ੍ਰਧਾਨ)

ਬੁਲਾਰਾ : ਰਾਮ ਸਿੰਘ ਨਿਰਮਾਣ (ਇਕਾਈ ਪ੍ਰਧਾਨ)

2. ਸ. ਸੀ. ਸੈ. ਸਕੂਲ ਚੁੱਘੇ ਕਲਾਂ ਵਿਖੇ ਮੈਜਿਕ ਸ਼ੋਅ ਕੀਤੇ ਗਏ। ਬੰਸੀ ਲਾਲ ਮੈਜਿਕ ਟੀਮ ਅਤੇ ਬੁਲਾਰੇ ਵਜੋਂ 'ਵਿਦਿਆਰਥੀ' (ਐਡਵੋਕੇਟ) ਅਤੇ ਰਾਮ ਸਿੰਘ ਨਿਰਮਾਣ) ਦੋਨੋ ਪ੍ਰੋਗਰਾਮਾਂ ਤੇ ਮੈਗਜੀਨ ਤਰਕਸ਼ੀਲ ਦੇ ਸਲਾਨਾ ਚੰਦੇ ਕੱਟੇ ਗਏ।

3. ਕੇਸ :

ਪਿੰਡ ਨਰੂਆਣਾ (ਬਠਿੰਡਾ) ਦੇ ਇੱਕ ਪਰਿਵਾਰ ਵਿੱਚ ਭੇਦ ਭਰੇ ਢੰਗ ਨਾਲ ਟੂਣੇ, ਤਵੀਤ ਰੋੜੇ ਡਿੱਗਣ ਅਤੇ ਪਰਿਵਾਰ ਦੀ ਇੱਕ ਔਰਤ ਮੈਂਬਰ ਦੇ ਮੂੰਹ ਅਤੇ ਮੱਥੇ ਉਤੇ ਡਿੱਗਣ ਵਾਲੇ ਖੂਨ ਦੇ ਕੇਸ ਨੂੰ ਸਫਲਤਾ ਪੂਰਵਕ ਹੱਲ ਕੀਤਾ ਗਿਆ।

ਟੀਮ : ਰਣਜੀਤ ਸਿੰਘ ਜੋਨ ਆਰਗੇਨਾਈਜਰ, ਰਾਮ ਸਿੰਘ ਨਿਰਮਾਣ, ਮਾ. ਬਲਬੀਰ ਸਿੰਘ ਸੰਗਤ ਮੰਡੀ, ਬੰਸੀ ਲਾਲ ਐਡਵੋਕੇਟ।

ਵਿਸ਼ੇਸ਼ ਸਹਿਯੋਗ : ਸ਼੍ਰੀ ਕ੍ਰਿਸ਼ਨ ਬਰਗਾੜੀ ਅਤੇ ਸ਼੍ਰੀ ਮਤੀ ਕ੍ਰਿਸ਼ਨ ਬਰਗਾੜੀ।

**ਇਕਾਈ ਹੁਸ਼ਿਆਰਪੁਰ :**

ਸਥਾਨ : ਪਿੰਡ ਸੱਜਣਾ ਨੇੜੇ : ਟਾਂਡਾ ਬਾਈਪਾਸ, ਹੁਸ਼ਿਆਰਪੁਰ।

ਮਿਤੀ : ਜੂਨ 98

ਸਰਗਰਮੀ :1. ਜਾਦੂ ਦੇ ਟ੍ਰਿਕ (ਇਕਾਈ ਬੁਲੋਵਾਲ-ਮਾਹਿਲਪੁਰ)

2. ਤਰਕਸ਼ੀਲ ਨਾਟਕ ਅਤੇ ਕੋਰੀਓਗ੍ਰਾਫੀਆਂ : (ਇਕਾਈ ਮਾਹਿਲਪੁਰ -ਨਿਰਦੇਸ਼ਨਾ ਜਗਤਾਰ ਪਾਗਲ)।

ਸਹਿਯੋਗੀ ਟੀਮ : ਮਹਿਕਦਾ ਕਲਾ ਮੰਚ ਮਾਹਿਲਪੁਰ)

3. ਅਗਾਂਹਵਧੂ ਨਾਟਕ : ਜਾਗਰਤੀ ਕਲਾ ਮੰਚ ਚੱਬੇਵਾਲ।

ਮੁੱਖ ਵਕਤਾ : ਸ਼੍ਰੀ ਜਗਦੀਸ਼ ਸਿੰਘ ਸਕੱਤਰ ਅਤੇ ਪ੍ਰਿਸੀਪਲ ਜੋਗਿੰਦਰ ਸਿੰਘ ਪ੍ਰਧਾਨ ਇਕਾਈ ਹੁਸ਼ਿਆਰਪੁਰ ਅਤੇ ਮਾਸਟਰ ਅਵਤਾਰ ਲੰਗੇਰੀ ਮੀਤ ਪ੍ਰਧਾਨ ਇਕਾਈ ਮਾਹਿਲਪੁਰ।

ਮੁੱਖ ਸਹਿਯੋਗ : ਮਾ. ਇਕਬਾਲ ਸਿੰਘ ਅਤੇ ਪਿੰਡ ਦੇ ਨੌਜਵਾਨ ਸਮੇਤ ਗ੍ਰਾਮ ਪੰਚਾਇਤ।

ਕਿਤਾਬਾਂ ਦਾ ਸਟਾਲ : ਸ਼੍ਰੀ ਅਜੀਤ ਸਿੰਘ, ਮਾ. ਮਦਨ ਜੀ (ਇਕਾਈ ਬੁਲੋਵਾਲ)

ਸਮਾਂ : ਸਾਰੀ ਰਾਤ।

ਰੌਚਿਕਤਾ : ਭਰਪੂਰ ਹਾਜਰੀ, ਸਵਾਲਾਂ ਦੇ ਜਵਾਬ, ਜੱਥੇਬੰਦੀ ਬਾਰੇ ਜਾਣਕਾਰੀ, ਤਰਕਸ਼ੀਲ ਭਾਸ਼ਨ ਅਤੇ ਸ਼ਰਤਾਂ ਅਤੇ ਮੌਕੇ ਉਤੇ ਹੀ ਪ੍ਰੋਗਰਾਮਾਂ ਦੀ ਬੁਕਿੰਗ।

-ਵਿਜੇ ਬੰਬੇਲੀ।

**ਇਕਾਈ ਮਾਹਿਲਪੁਰ :**

1. ਸਥਾਨ : ਸ. ਹਾਈ ਸਕੂਲ ਗੌਂਦਪੁਰ, ਬਲਾਕ- ਮਾਹਿਲਪੁਰ।

ਮਿਤੀ : 18-7-98।

ਸਰਗਰਮੀ : ਤਰਕਸ਼ੀਲਭਾਸ਼ਨ, ਜਾਦੂ ਦੇ ਟ੍ਰਿਕ ਅਤੇ ਵਿਦਿਆਰਥੀ ਲੈਵਲ ਦੀ ਤਰਕਸ਼ੀਲ ਜਾਣਕਾਰੀ ਏਤੇ ਕਿਤਾਬਾਂ ਦਾ ਸਟਾਲ।

ਕਲਾਕਾਰ : ਜਗਤਾਰ ਪਾਗਲ, ਸੁਰਿੰਦਰ ਦਰਦੀ ਹੱਲੂਵਾਲ।

ਮੁੱਖ ਵਕਤਾ : ਵਿਜੇ ਬੰਬੇਲੀ ਅਤੇ ਹੈਡ ਮਿਸਟ੍ਰੈਸ ਸਾਹਿਬਾਨ।

ਸਵਾਲਾਂ ਦੇ ਜਵਾਬ ; ਜਗਤਾਰ ਪਾਗਲ, ਵਿਜੇ ਬੰਬੇਲੀ ਅਤੇ ਹੈਡ ਮਿਸਟਰੈਸ।

2. ਸਥਾਨ :ਸ. ਹਾਈ ਸਕੂਲ ਸਰਹਾਲਾਂ ਕਲਾਂ। ਮਿਤੀ :20-7-98।

ਸਰਗਰਮੀ : ਤਰਕਸ਼ੀਲ ਭਾਸ਼ਨ, ਜੱਥੇਬੰਦੀ ਬਾਰੇ ਜਾਣਕਾਰੀ ਅਤੇ ਜਾਦੂ ਦੇ ਟ੍ਰਿਕ।

ਕਲਾਕਾਰ ਅਤੇ ਬੁਲਾਰੇ : ਜਗਤਾਰ ਪਾਗਲ, ਸੁਰਿੰਦਰ ਹੱਲੂਵਾਲ ਅਤੇ ਹੈਡ ਮਾਸਟਰ।

3. ਸਥਾਨ : ਆਂਗਨਵਾੜੀ ਸਿਖਲਾਈ ਸੰਸਥਾਂ-ਰਾਮ ਕਲੋਨੀ ਕੈਂਪ।

ਸਰਗਰਮੀ : ਤਰਕਸ਼ੀਲ ਭਾਸ਼ਨ, ਜੱਥੇਬੰਦੀ ਬਾਰੇ ਜਾਣਕਾਰੀ।ਮਿਤੀ : 12 ਜੁਲਾਈ 1998 ।

ਵਕਤਾ : ਡ. ਰਜਿੰਦਰ ਪਾਲ, ਵਿਜੇ ਬੰਬੇਲੀ।

ਮੁੱਖ ਸਹਿਯੋਗ : ਮੈਡਮ ਦਲਜਿੰਦਰ, ਬਲਬੀਰ ਪਰਵਾਨਾ।

ਸਵਾਲਾਂ ਦੇ ਜਵਾਬ : ਡਾ. ਰਜਿੰਦਰ ਪਾਲ, ਮੈਡਮ ਦਲਜਿੰਦਰ ਅਤੇ ਬਲਬੀਰ ਪਰਵਾਨਾ।

ਵਿਜੇ ਬੰਬੇਲੀ, ਸਕੱਤਰ
ਇਕਾਈ ਮਾਹਿਲਪੁਰ।

**ਸਰਗਰਮੀ : ਦੋਆਬਾ ਖੇਤਰ ਦੀਆਂ ਤਰਕਸ਼ੀਲ ਇਕਾਈਆਂ ਦੀ ਸਾਂਝੀ ਸਰਗਰਮੀ ਦੇ ਅਗਾਜ ਵਿੱਚ :**

## ਦੀਵਾ ਬਲੇ ਸਾਰੀ ਰਾਤ

ਦੀ ਲੜੀ ਤਹਿਤ

ਦੂਸਰਾ ਕਾਡਰ ਕੈਂਪ ਅਤੇ ਤਰਕਸ਼ੀਲ ਸੈਮੀਨਾਰ।

ਮੁੱਖ ਪ੍ਰਬੰਧਕ ਇਕਾਈ : ਹੁਸ਼ਿਆਰਪੁਰ ।

ਮੁੱਖ ਸਹਿਯੋਗੀ ਇਕਾਈ : ਮਾਹਿਲਪੁਰ ਅਤੇ ਸ਼੍ਰੀ ਸਤਪਾਲ ਸਲੋਹ ਜੋਨ ਆਰਗੇਨਾਈਜਰ।

ਮਿਤੀ : 11-12 ਜੁਲਾਈ ਦੀ ਸਾਰੀ ਰਾਤ।

ਸਥਾਨ : ਸ. ਸ. ਸ. ਸਕੂਲ (ਲੜਕੇ-ਘੰਟਾਘਰ) ਹੁਸ਼ਿਆਰਪੁਰ।

| ਭਾਸ਼ਣ / ਵਿਸ਼ਾ | ਵਕਤਾ / ਪੇਪਰ |
|---|---|
| 1.ਪੰਜਾਬ ਵਿੱਚ ਤਰਕਸ਼ੀਲ ਲਹਿਰ ਅਤੇ ਇਸਦਾ ਰੋਲ : | ਡਾ. ਰਜਿੰਦਰ ਪਾਲ ਸਿੰਘ ਮੁੱਖ ਸੰਪਾਦਕ ਤਰਕਸ਼ੀਲ |
| 2. ਲੋਕਾਂ ਵਿੱਚ ਕਿਵੇਂ ਜਾਣਾ ਔਕੜਾਂ ਅਤੇ ਤਜਰਬੇ : | ਮਾ. ਰਜਿੰਦਰ ਭਦੌੜ ਮੀਤ ਪ੍ਰਧਾਨ (ਤ.ਸ.ਪੰਜਾਬ) |
| 3. ਸਰਿਸ਼ਟੀ ਅਤੇ ਰੱਬ ਦਾ ਸੰਕਲਪ : | ਸ਼੍ਰੀ ਐਸ.ਐਸ਼. ਅਜਾਦ |
| 4.ਜੱਥੇਬੰਦੀ ਬਾਰੇ ਜਾਣਕਾਰੀ ਅਤੇ ਹੋਰ ਵਕਤਾ : | ਪ੍ਰਿੰਸੀਪਲ ਜੋਗਿੰਦਰ ਸਿੰਘ ਅਤੇ ਸ਼੍ਰੀ ਕ੍ਰਿਸ਼ਨ ਬਰਗਾੜੀ ਸੂਬਾ ਪ੍ਰਧਾਨ |
| 5. ਸਵਾਲਾਂ ਦੇ ਜਵਾਬ : | ਡਾ. ਰਜਿੰਦਰ ਪਾਲ, ਰਜਿੰਦਰ ਭਦੌੜ, ਐਸ. ਐਸ ਅਜਾਦ ਅਤੇ ਸ਼੍ਰੀ ਜਗਦੀਸ਼ ਸਿੰਘ ਸਕੱਤਰ। |

ਕੁੱਲ ਸ਼ਮੂਲੀਅਤ : 315

ਲਿਖਤੀ ਸਵਾਲ : 48 ਜਬਾਨੀ ਸਵਾਲ: 33

ਵਿਸ਼ੇਸ਼ ਸ਼ਮੂਲੀਅਤ : ਸ਼੍ਰੀ ਅਵਤਾਰ ਗੋਂਦਾਰਾ ਅਤੇ ਸੁਖਦੇਵ ਫਗਵਾੜਾ (ਮੈਂਬਰ ਸੰਪਾਦਕੀ ਬੋਰਡ।)

ਲੋਕਲ ਸ਼ਹਿਰੀਆਂ ਤੋਂ ਬਿਨਾਂ ਹੋਰ ਹਾਜਰ ਇਕਾਈਆਂ : ਟਾਂਡਾ, ਅੱਡਾ ਸਰਾਂ, ਬੁੱਲੋਵਾਲ, ਸ਼ਾਮ ਚੌਰਾਸੀ, ਬੰਗਾ, ਫਗਵਾੜਾ, ਨਵਾਂ ਸ਼ਹਿਰ, ਬਲਾਚੌਰ ਅਤੇ ਗੜਸ਼ੰਕਰ।

ਵਿਸ਼ੇਸ਼ ਸ਼ਮੂਲੀਅਤ : ਸ਼੍ਰੀ ਸੋਮ ਪ੍ਰਕਾਸ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ।

ਕਿਤਾਬਾਂ ਦਾ ਸਟਾਲ : 1. ਇਕਾਈ ਕੰਧਾਲਾਂ ਜੱਟਾਂ 2. ਇਕਾਈ ਮਾਹਿਲਪੁਰ 3. ਰੇਲ ਕੋਚ ਫੈਕਟਰੀ ਕਪੂਰਥਲਾ 4. ਇਨਕਲਾਬੀ ਗਰੁੱਪ : ਚਮਕਦਾ ਲਾਲ ਤਾਰਾ ਆਦਿ ।

-ਵਿਜੇ ਬੰਬੇਲੀ, ਸਕੱਤਰ
ਇਕਾਈ ਮਾਹਿਲਪੁਰ।

**ਇਕਾਈ ਬੰਗਾ :**

**'ਯਾਦਗਰ ਬਣਿਆ ਪਿੰਡ ਚੱਕ ਕਲਾਲ 'ਚ ਤਰਕਸ਼ੀਲ ਮੇਲਾ '**

ਇਸ ਸਦੀ ਨੂੰ ਵਿਗਿਆਨ ਦੀ ਸਦੀ ਕਿਹਾ ਜਾਂਦਾ ਹੈ ਕਿਉਂਕਿ ਇਸ ਸਦੀ ਵਿੱਚ ਵਿਗਿਆਨਕਾਂ ਨੇ ਇਹੋ ਜਿਹੀਆਂ ਕਾਢਾਂ ਕੱਢ ਕੇ ਮਨੁੱਖ ਨੂੰ ਹੈਰਾਨੀ ਡਿੱਚ ਪਾ ਦਿੱਤਾ, ਜਿਨ੍ਹਾਂ ਬਾਰੇ ਉਨੀਂਵੀ ਸਦੀ ਦੇ ਮਨੁੱਖ ਨੇ ਕਦੇ ਸੁਪਨਾ ਵੀ ਨਹੀਂ ਸੀ ਲਿਆ। ਅੱਜ ਵਿਗਿਆਨ ਨੇ ਹਰ ਖੇਤਰ ਵਿੱਚ ਤਰੱਕੀ ਦੀਆਂ ਮੰਜਲਾਂ ਪ੍ਰਾਪਤ ਕਰਕੇ ਮਨੁੱਖੀ ਜੀਵਨ ਨੂੰ ਅਨੰਦਮਈ ਬਣਾਉਣ ਲਈ ਅਨੇਕਾਂ ਉਪਰਾਲੇ ਕੀਤੇ ਹਨ। ਵਿਗਿਆਨੀਆਂ ਦੁਆਰਾ ਮੰਗਲ ਗ੍ਰਹਿ ਅਤੇ ਚੰਦ ਉਤੇ ਪਹੁੰਚ ਕੇ ਉਥੋਂ ਦੇ ਵਾਤਾਵਰਨ ਦਾ ਜਾਇਜਾ ਲਿਆ ਜਾ ਰਿਹਾ ਹੈ। ਅਮਰੀਕਾ ਦੇ ਵਿਗਿਆਨੀਆ ਨੇ ਮਨੁੱਖੀ ਕਲੋਨ ਤਿਆਰ ਕਰਨ ਦਾ ਦਾਅਵਾ ਕਰਕੇ ਧਰਮਾਂ ਦੇ ਠੇਕੇਦਾਰਾਂ, ਰੂੜੀਵਾਦੀ ਸੋਚ ਦੇ ਧਾਰਨੀਆਂ ਅਤੇ ਅੰਧਵਿਸ਼ਵਾਸ਼ੀ ਲੋਕਾਂ ਨੂੰ ਦੁਵਿਧਾ ਵਿੱਚ ਫਸਾ ਦਿੱਤਾ ਹੈ। ਵਿਗਿਆਨ ਨੇ ਲੋਕਾਂ ਨੂੰ ਦੱਸ ਦਿੱਤਾ ਹੈ ਕਿ ਜਿਹੜੇ ਜਲ ਨੂੰ, ਅਗਨੀ ਨੂੰ, ਮੀਂਹ ਨੂੰ, ਅਕਾਸ਼ ਬਿਜਲੀ ਨੂੰ ਦੇਵਤਾ ਸਮਝਕੇ ਪੂਜਿਆ ਜਾਂਦਾ ਸੀ ਅਸਲ ਵਿੱਚ ਇਹ ਕੀ ਹਨ ? ਇਸ ਦੇ ਬਾਵਜੂਦ ਭਾਰਤ ਦੇ 90% ਲੋਕ ਸਾਧਾਂ, ਸੰਤਾਂ, ਰਿਸ਼ੀਆਂ-ਮੁਨੀਆਂ, ਸਾਂਈਆਂ-ਬਾਬਿਆਂ, ਅਤੇ ਪੀਰਾਂ-ਫਕੀਰਾਂ ਦੇ ਡੇਰਿਆਂ ਉਤੇ ਜਾ ਕੇ ਮੱਥੇ ਰਗੜਦੇ ਸਾਹ ਨਹੀਂ ਲੈਂਦੇ।ਅਨਪੜ੍ਹ ਲੋਕਾਂ ਨੇ ਤਾਂ ਇਹੋ ਜਿਹੀਆਂ ਅਲਾਮਤਾਂ ਦੇ ਚੱਕਰਾਂ ਵਿੱਚ ਫਸਣਾ ਹੀ ਹੋਇਆ, ਪੜ੍ਹੇ ਲਿਖੇ ਲੋਕ ਵੀ ਡੇਰਿਆਂ ਉਤੇ ਨੱਕ ਰਗੜਦੇ ਦੇਖੇ ਜਾ ਸਕਦੇ ਹਨ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੋਕਾਂ ਵਿੱਚੋਂ ਜਾਦੂ-ਟੂਣਿਆਂ, ਜੰਤਰਾਂ-ਮੰਤਰਾਂ, ਭੂਤ-ਪ੍ਰੇਤਾਂ, ਧਾਗੇ-ਤਵੀਤਾਂ, ਕਰਮਾਂ-ਕੁਕਰਮਾਂ, ਨਰਕ-ਸਵਰਗਾਂ ਪ੍ਰਤੀ ਪਾਏ ਜਾਂਦੇ ਭੁਲੇਖਿਆਂ ਨੂੰ ਦੂਰ ਕਰਨ ਲਈ ਦਿਨ ਰਾਤ ਉਪਰਾਲੇ ਕਰ ਰਹੀ ਹੈ। ਇਸੇ ਹੀ ਉਪਰਾਲੇ ਦੇ ਇੱਕ ਅੰਸ਼ ਵਜੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਬੰਗਾ ਵੱਲੋਂ ਯੂਥ ਸਰਵਿਸਿਜ ਕਲੱਬ ਚੱਕ ਕਲਾਲ ਦੇ ਸਹਿਯੋਗ ਨਾਲ ਪਿਛਲੇ ਦਿਨੀ ਚੱਕ ਕਲਾਲ ਵਿੱਚ ਇੱਕ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆਂ। ਇਸ ਮੇਲੇ ਦੀ ਸ਼ੁਰੂਆਤ ਜਸਵੰਤ ਗੋਸਲ, ਗੁਰਪਾਲ ਦੁਗਰੀ ਅਤੇ ਓਂਕਾਰ ਸਿੰਘ ਦੁਆਰਾ ਅੱਖਾਂ ਉਤੇ ਪੱਟੀ ਬੰਨ ਕੇ ਸਕੂਟਰ ਚਲਾ ਕੇ ਕੀਤੀ ਗਈ। ਸਟੇਜੀ ਕਾਰਵਾਈ ਦੇ ਸ਼ੁਰੂ ਵਿੱਚ ਮਾਸਟਰ



ਜਗਦੀਸ਼ ਨੇ ' ਵਹਿਮਾਂ ਵਿੱਚੋਂ ਨਿਕਲੋ ਲੋਕੋ ', 'ਸੋਨੇ ਦੀ ਸਵੇਰ ', 'ਦਿੱਲੀਏ ਦਿਆਲਾ ' ਅਤੇ ਇਹ ਧਰਮ 'ਸਿਆਸੀ ਟੋਲਿਆਂ ' ਆਦਿ ਗੀਤ ਪੇਸ਼ ਕਰਕੇ ਸਟੇਜ ਦਾ ਰੰਗ ਬੰਨਿਆ ਅਤੇ ਅੰਧਵਿਸ਼ਵਾਸ਼ਾਂ ਨੂੰ ਕਰਾਰੀ ਚੋਟ ਮਾਰੀ।

ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵਲੋਂ ਸ਼੍ਰੀ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਦੇਵ ਪੁਰਸ਼ ਹਾਰ ਗਏ ' (ਗੁਰਸ਼ਰਨ ਸਿੰਘ) ਅਤੇ ਸੁੱਕੀ ਕੁੱਖ (ਪ੍ਰੋ. ਅਜਮੇਰ ਔਲਖ) ਸਫਲਤਾ ਪੂਰਵਕ ਮੰਚਨ ਕੀਤੇ ਗਏ। ਇਹਨਾਂ ਨਾਟਕਾਂ ਦੁਆਰਾ ਲੋਕਾਂ ਨੂੰ ਦੱਸਿਆ ਗਿਆ ਕਿ ਇਹ ਸਾਧੂ ਬਾਬੇ ਆਪਣਿਆਂ ਡੇਰਿਆ ਅੰਦਰ ਕਿਸ ਤਰ੍ਹਾਂ ਭੂਤ ਕੱਢਣ ਦੇ ਬਹਾਨੇ ਲੋਕਾਂ ਨੂੰ ਅੱਧਮੋਇਆ ਕਰ ਸੁੱਟਦੇ ਹਨ। ਜੋਤਸ਼ੀ ਆਪਣੀਆਂ ਮੋਮੋਠੱਗਣੀਆਂ ਵਿੱਚ ਫਸਾ ਕੇ ਲੋਕਾਂ ਨੂੰ ਕਿਸ ਭਾਂਤ ਲੁੱਟਦੇ ਹਨ ਅਤੇ ਜਿਸ ਔਰਤ ਦੇ ਬੱਚਾ ਨਾ ਹੋਵੇ ਸਮਾਜ ਵਿੱਚ ਉਸ ਨੂੰ ਕਿੰਨਾ ਦੁਰਕਾਰਿਆ ਜਾਂਦਾ ਹੈ।ਨਾਟਕਾਂ ਤੋਂ ਇਲਾਵਾ ਕੋਰੀਓਗ੍ਰਾਫੀਆਂ 'ਧੀ ਦੀ ਪੁਕਾਰ ' ਅਤੇ ' ਬਾਬਲ ਦਾ ਦਿਲ ' ਦੀ ਪੇਸ਼ਕਾਰੀ ਵੀ ਬਹੁਤ ਹੀ ਸੁਚੱਜੇ ਢੰਗ ਨਾਲ ਕੀਤੀ ਗਈ। ਸਾਰੇ ਪਾਤਰਾਂ ਦੀ ਕਰਾਗੁਜਾਰੀ ਬਹੁਤ ਵਧੀਆ ਰਹੀ। ਹਰਕੇਸ਼ ਚੌਧਰੀ, ਸੁਰਿੰਦਰ ਸ਼ਰਮਾਂ ਅਤੇ ਕਮਲਪ੍ਰੀਤ ਦੇ ਰੋਲ ਨੂੰ ਲੋਕਾਂ ਨੇ ਬਹੁਤ ਹੀ ਪਸੰਦ ਕੀਤਾ। ਨਾਟਕ ਸੁੱਕੀ ਕੁੱਖ ਵਿੱਚ ਪੂਚੀ ਦੇ ਰੋਲ ਨੂੰ ਨਿਭਾ ਰਹੀ ਲੜਕੀ ਵਿੱਚ ਕੱਚਘਰੜਤਾ ਦਿਖਾਈ ਦਿੰਦੀ ਸੀ।

ਮਾਸਟਰ ਸੁਖਦੇਵ (ਮੈਂਬਰ ਸੰਪਾਦਕੀ ਬੋਰਡ ਤਰਕਸ਼ੀਲ) ਨੇ ਦੱਸਿਆ ਕਿ ਸਿਆਸੀ ਪਾਰਟੀਆਂ ਦੇ ਲੀਡਰ, ਧਾਰਮਿਕ ਆਗੂ, ਰੇਡੀਓ ਅਤੇ ਟੈਲੀਵੀਜਨ ਲੋਕਾਂ ਵਿੱਚ ਅੰਧਵਿਸ਼ਵਾਸ਼ਾਂ ਨੂੰ ਫੈਲਾਉਣ ਦੇ ਮੁੱਖ ਜਿੰਮੇਵਾਰ ਹਨ। ਉਹਨਾਂ ਦੱਸਿਆਂ ਕਿ ਟੀ .ਵੀ. ਉਤੇ ਵੱਖ ਵੱਖ ਅੰਧਵਿਸ਼ਵਾਸ਼ੀ ਸੀਰੀਅਲ ਦਿਖਾ ਕੇ ਨਵੀਂ ਪੀੜੀ ਦੀ ਸੋਚ ਨੂੰ ਖੁੰਢਿਆਂ ਕੀਤਾ ਜਾ ਰਿਹਾ ਹੈ ਅਤੇ ਉਹਨਾਂ ਨੂੰ ਕਰਮਾਂ ਧਰਮਾਂ, ਨਰਕਾਂ ਸਵਰਗਾਂ ਦੀ ਜਿੱਲਣ ਵਿੱਚ ਸੁਟਿਆ ਜਾ ਰਿਹਾ ਹੈ। ਬੰਗਾ ਇਕਾਈ ਦੇ ਪ੍ਰਧਾਨ ਸੋਮ ਨਾਥ ਨੇ ਲੋਕਾਂ ਨੂੰ ਛੋਟੇ ਛੋਟੇ ਵਹਿਮਾਂ ਭਰਮਾਂ ਤੋਂ ਜਾਣੂ ਕਰਵਾਉਂਦਿਆ ਦੱਸਿਆਂ ਕਿ ਨਜਰ ਲੱਗਣਾ, ਛਿੱਕ ਆਉਣਾ, ਬਿੱਲੀ ਦਾ ਰਸਤਾ ਕੱਟਣਾ ਸਭ ਵਹਿਮ ਹਨ। ਇਕਾਈ ਬੰਗਾ ਦੇ ਹੀ ਮਾਸਟਰ ਜਗਦੀਸ਼ ਨੇ ਇਲਾਕੇ ਭਰ ਦੇ ਡੇਰਿਆਂ ਅੰਦਰ ਹੋ ਰਹੇ ਕੁਕਰਮਾਂ ਬਾਰੇ ਦੱਸਦਿਆਂ ਲੋਕਾਂ ਨੂੰ ਕਿਹਾ ਕਿ ਇਹ ਡੇਰੇ ਸਾਡੀ ਭਾਈਚਾਰਕ ਸਾਂਝ ਵਿੱਚ ਤ੍ਰੇੜਾਂ ਪਾ ਰਹੇ ਹਨ ਅਤੇ ਬਹੁਤ ਵੱਡਾ ਸੱਭਿਆਚਾਰਕ ਵਿਗਾੜ ਖੜਾ ਕਰਦੇ ਹਨ। ਉਹਨਾਂ ਇਹ ਸਾਰਾ ਕੁੱਝ ਉਦਾਹਰਨਾਂ ਸਹਿਤ ਲੋਕਾਂ ਨੂੰ ਦੱਸਿਆ। ਉਹਨਾਂ ਨੇ ਇਲਾਕੇ ਵਿੱਚ ਵਾਪਰੀਆਂ ਵੱਖ-ਵੱਖ ਘਟਨਾਵਾਂ ਤੋਂ ਲੋਕਾਂ ਨੂੰ ਜਾਣੂ ਕਰਵਾਇਆ। ਉਹਨਾਂ ਦੱਸਿਆਂ ਕਿ ਪੱਦੀ ਮਟਵਾਲੀ ਵਿੱਚ ਸੱਪ ਗੁਛਿਆ ਦੇ ਰੂਪ ਵਿੱਚ ਕਿਓਂ ਬੈਠੇ ਸਨ ? ਚੰਡੀਗੜ ਵਿੱਚ ਨਿੰਮ ਨੂੰ ਅੱਗ ਕਿਸ ਤਰ੍ਹਾਂ ਲੱਗੀ ਸੀ ? ਅਤੇ ਮੂਰਤੀਆਂ ਕਿਸ਼ ਪ੍ਰਕਾਰ ਦੁੱਧ ਪੀਂਦੀਆਂ ਸਨ ? ਦੁਆਬਾ ਜੋਨ ਦੇ ਆਰਗੇਨਾਈਜਰ ਸ਼੍ਰੀ ਸਤਪਾਲ ਸਲੋਹ ਨੇ ਕਿਹਾ ਕਿ ਮਾਨਸਿਕ ਰੋਗੀ ਜਿਆਦਾਤਰ ਔਰਤਾਂ ਹੁੰਦੀਆਂ ਹਨ ਜਿਸ ਦਾ ਜਿੰਮੇਵਾਰ ਮਰਦ ਪ੍ਰਧਾਨ ਸਮਾਜ ਹੈ। ਕਿਉਂਕਿ ਇਸ ਸਮਾਜ ਵਿੱਚ ਔਰਤਾਂ ਧੀਆਂ ਸੱਧਰਾਂ-ਉਮੰਗਾਂ ਜਾਂ ਇਛਾਵਾਂ ਨੂੰ ਦਬਾ ਕੇ ਰੱਖਿਆ ਜਾਦਾ ਹੈ। ਇਕਾਈ ਗੜਸ਼ੰਕਰ ਦੇ ਪ੍ਰਧਾਨ ਡਾ. ਜੋਗਿੰਦਰ ਨੇ ਵੱਖ ਵੱਖ ਬੀਮਾਰੀਆਂ ਤੋਂ ਜਾਣੂ ਕਰਵਾਉਂਦਿਆਂ ਲੋਕਾਂ ਨੂੰ ਦੱਸਿਆਂ ਕਿ ਬਹੁਤ ਸਾਰੀਆਂ ਬੀਮਾਰੀਆਂ ਦਾ ਸਮਾਂ ਨਿਸਚਿਤ ਹੁੰਦਾ ਹੈ ਉਸ ਨਿਸਚਿਤ ਸਮੇਂ ਤੋਂ ਬਾਅਦ ਉਹ ਆਪਣੇ ਆਪ ਠੀਕ ਹੋ ਜਾਂਦੀਆਂ ਹਨ। ਉਹਨਾਂ ਪਸ਼ੂਆਂ ਵਿੱਚ ਪਾਈ ਜਾਂਦੀ ਮੂੰਹ ਖੁਰ ਦੀ ਬੀਮਾਰੀ ਬਾਰੇ ਦਸਦਿਆਂ ਕਿਹਾ ਕਿ ਇਸ ਬੀਮਾਰੀ ਦਾ ਸਮਾਂ 21 ਦਿਨ ਦਾ ਹੁੰਦਾ ਹੈ। ਇੱਕੀ ਦਿਨਾਂ ਵਿਚ ਪਸ਼ੂ ਜਾਂ ਬਚ ਜਾਂਦਾ ਹੈ ਜਾਂ ਖਤਮ ਹੋ ਜਾਂਦਾ ਹੈ। ਉਹਨਾਂ ਕਿਹਾ ਕਿ ਪਿੰਡਾਂ ਵਿੱਚ ਸਾਲ ਕਰਾਉਣ ਜਾਂ ਥੜਿਆਂ ਤੇ ਚੂਰੀਆਂ ਦੇਣ ਨਾਲ ਇਸ ਬੀਮਾਰੀ ਦੇ ਵਧਣ ਘਟਣ ਵਿੱਚ ਕੋਈ ਫਰਕ ਨਹੀਂ ਪੈਂਦਾ।

ਬੰਗਾ ਇਕਾਈ ਦੇ ਸਕੱਤਰ ਸ਼੍ਰੀ ਜਸਵੰਤ ਗੋਸਲ , ਮਾਸਟਰ ਸੁਭਾਸ਼, ਡਾ. ਜੋਗਿੰਦਰ ਅਤੇ ਅਮਰੀਕ ਗੜਸ਼ੰਕਰੀਆਂ ਨੇ ਜਾਦੂ ਦੀਆਂ ਭੇਦ ਭਰੀਆਂ ਆਈਟਮਾਂ ਦਿਖਾ ਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਉਨ੍ਹਾਂ ਲੋਕਾਂ ਨੂੰ ਦੱਸਿਆ ਕਿ ਜਾਦੂ ਨਾਂ ਦੀ ਦੁਨੀਆਂ ਵਿੱਚ ਕੋਈ ਸ਼ੈਅ ਨਹੀਂ , ਇਹ ਕਲਾ, ਧੋਖਾ, ਹੇਰਾਫੇਰੀ ਅਤੇ ਪ੍ਰੈਕਟਿਸ ਹੈ।

ਇਹ ਮੇਲਾ ਸਾਰੀ ਰਾਤ ਚਲਦਾ ਰਿਹਾ। ਇਲਾਕੇ ਵਿੱਚ ਇਸ ਤਰ੍ਹਾਂ ਦਾ ਪਹਿਲਾ ਪ੍ਰੋਗਰਾਮ ਹੋਣ ਕਾਰਨ ਲੋਕਾਂ ਨੇ ਇਸ ਨੂੰ ਬਹੁਤ ਪਸੰਦ ਕੀਤਾ। ਇਹ ਮੇਲਾ ਲੋਕਾਂ ਲਈ ਇੱਕ ਯਾਦਗਰ ਹੋ ਨਿਬੜਿਆ। ਇਸ ਮੇਲੇ ਦੀ ਕਾਮਯਾਬੀ ਲਈ ਸ਼੍ਰੀ ਰਾਮ ਲੁਭਾਇਆ ਜੱਸੀ, ਸੰਤੋਖ ਜੱਸੀ, ਪ੍ਰਿੰਸੀਪਲ ਹਰਭਜਨ ਸਿੰਘ, ਕੁਲਵਿੰਦਰ ਖਟਕੜ ਅਤੇ ਮਾਸਟਰ ਸ਼ੰਕਰ ਜੀ ਨੇ ਅਣਥਕ ਕੋਸ਼ਿਸ਼ਾਂ ਕੀਤੀਆਂ। ਮੇਲੇ ਦੇ ਅੰਤ ਵਿੱਚ ਸੁਸਾਇਟੀ ਕਾਰਕੁੰਨ ਨੰਗੇ ਪੈਰੀਂ ਭਖਦੇ ਕੋਲਿਆਂ ਉਪਰ ਤੁਰੇ ਤੇ ਇਸ ਦੀ ਵਿਗਿਆਨਕ ਤਕਨੀਕ ਲੋਕਾਂ ਨੂੰ ਦੱਸੀ। ਇਸ ਮੇਲੇ ਦੀ ਸਟੇਜ ਸੰਚਾਲਨਾਂ ਮਾਸਟਰ ਸੁਭਾਸ਼ ਦੁਆਰਾ ਬੜੇ ਸੁਚੱਜੇ ਢੰਗ ਨਾਲ ਕੀਤੀ ਗਈ।

-ਮਾਸਟਰ ਜਗਦੀਸ਼, ਸਕੱਤਰ
ਇਕਾਈ ਬੰਗਾ।

**ਇਕਾਈ ਖਰੜ :**

**ਤਰਕਸ਼ੀਲ ਵਰਕਸ਼ਾਪ**

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਖਰੜ ਇਕਾਈ ਵੱਲੋਂ ਪਿਛਲੇ ਦਿਨੀ ਆਪਣੇ ਮੈਂਬਰਾਂ ਲਈ ਵਰਕਸ਼ਾਪ ਲਾਈ ਗਈ। ਜਿਸ ਵਿੱਚ ਖਰੜ, ਮੁਹਾਲੀ ਅਤੇ ਚਮਕੌਰ ਸਾਹਿਬ ਇਕਾਈ ਦੇ 50 ਤੋਂ ਵੱਧ ਮੈਂਬਰ ਸ਼ਾਮਲ ਹੋਏ। ਸਾਰੀ ਰਾਤ ਚੱਲੀ ਇਸ ਵਰਕਸ਼ਾਪ ਦਾ ਉਦਘਾਟਨ ਸ਼੍ਰੀ ਅਸ਼ੋਕ ਸ਼ਰਮਾਂ ਸਮਾਜ ਸੇਵੀ ਨੇ ਜਾਦੂ ਦੀ ਮੋਮਬੱਤੀ ਨਾਲ ਕੀਤਾ। ਸ਼੍ਰੀ ਗੁਰਦੇਵ ਸਿੰਘ ਦੇਵ ਵੱਲੋਂ ਜੀ ਆਇਆਂ ਕਹਿਣ ਤੋਂ ਬਾਅਦ ਸ਼੍ਰੀ ਅਜੀਤ ਪ੍ਰਦੇਸੀ ਜੋਨ ਆਰਗੇਨਾਈਜਰ ਨੇ ਲੋਕਾਂ ਵਿੱਚ ਕੰਮ ਕਿਵੇਂ ਕਰੀਏ ਅਤੇ ਮਨੋਰੋਗ ਕੇਸ ਹੱਲ ਕਰਨ ਸਮੇਂ ਕਿਹੜੀਆਂ-

ਕਿਹੜੀਆਂ ਸਾਵਧਾਨੀਆਂ ਦਾ ਖਿਆਲ ਰੱਖਣਾ ਚਾਹੀਦਾ ਹੈ, ਬਾਰੇ ਗੱਲ ਕੀਤੀ। ਉਹਨਾਂ ਨੇ ਸਮਾਜ ਵਿੱਚ ਪਾਏ ਜਾ ਰਹੇ ਵਹਿਮ ਤੇ ਉਹਨਾਂ ਦੇ ਕਾਰਨਾਂ ਬਾਰੇ ਵੀ ਜਾਣਕਾਰੀ ਦਿੱਤੀ। ਇਸ ਤੋਂ ਬਾਅਦ ਸ਼੍ਰੀ ਜਸਵੰਤ ਜੀਰਖ ਜਨਰਲ ਸਕੱਤਰ ਪੰਜਾਬ ਨੇ ਕੁੱਝ ਜਾਦੂ ਦੇ ਟ੍ਰਿਕ ਵਿਖਾ ਕੇ ਪੇਸ਼ ਕਰਨ ਦਾ ਢੰਗ ਸਮਝਾਇਆ ਅਤੇ ਸਿੱਧ ਕੀਤਾ ਕਿ ਇਹ ਸਿਰਫ ਹੱਥ ਦੀ ਸਫਾਈ ਹੈ, ਨਾ ਕਿ ਕੋਈ ਗੈਬੀ ਸ਼ਕਤੀ। ਆਖਰ ਵਿੱਚ ਸ਼੍ਰੀ ਬਲਵਿੰਦਰ ਬਰਨਾਲਾ ਪ੍ਰੈਸ ਸਕੱਤਰ ਨੇ ਸੁਸਾਇਟੀ ਦੇ ਵਿਧਾਨ, ਐਲਾਨਨਾਮਾ ਤੇ ਉਦੇਸ਼ਾਂ ਬਾਰੇ ਵਿਸਥਾਰ ਵਿੱਚ ਦਸਦੇ ਹੋਏ ਤਰਕਸ਼ੀਲ ਕਾਡਰ ਨੂੰ ਲੀਡਰਸ਼ਿਪ ਪ੍ਰਤੀ ਸੁਚੇਤ ਰਹਿਣ ਦਾ ਸੱਦਾ ਦਿੱਤਾ। ਉਹਨਾਂ ਕਾਡਰ ਨੂੰ ਰੀੜ ਦੀ ਹੱਡੀ ਕਿਹਾ। ਮਨੋਰੋਗਾਂ ਦੇ ਕੇਸਾਂ ਅਤੇ ਇਹਨਾਂ ਦੀਆਂ ਅਲੱਗ ਅਲੱਗ ਕਿਸਮਾਂ ਬਾਰੇ ਸ਼੍ਰੀ ਬਲਵਿੰਦਰ ਬਰਨਾਲਾ ਨੇ ਹਿਪਨੋਟਾਇਜ ਵਿਸ਼ੇ ਤੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਉਹਨਾਂ ਦੱਸਿਆ ਕਿ ਪਾਗਲ ਆਦਮੀ ਕਦੇ ਹਿਪਨੋਟਾਇਜ ਨਹੀਂ ਹੋ ਸਕਦਾ। ਮਨੁੱਖ ਦੇ ਅਚੇਤ ਮਨ ਵਿੱਚ ਜਾਣ ਤੋਂ ਬਾਅਦ ਉਸ ਨੂੰ ਵਧੀਆ ਸੁਝਾਅ ਦੇਣੇ ਇੱਕ ਅਹਿਮ ਕੰਮ ਹੈ।

ਆਖਰ ਪਹੁ ਫੁੱਟਣ ਤੇ ਗੁਰਮੀਤ ਸਿੰਘ ਇਕਾਈ ਪ੍ਰਧਾਨ ਨੇ ਆਏ ਹੋਏ ਸਾਰੇ ਮੈਂਬਰਾਂ ਤੇ ਮਹਿਮਾਨਾ ਦਾ ਵਰਕਸ਼ਾਪ ਨੂੰ ਸਫਲ ਬਣਾਉਣ ਤੇ ਧੰਨਵਾਦ ਕੀਤਾ।

ਗੁਰਮੀਤ ਸਿੰਘ, ਪ੍ਰਧਾਨ
ਇਕਾਈ ਖਰੜ।

***ਤਰਕਸ਼ੀਲ ਮਾਡਲ ਸਕੂਲ ਪਿੰਡ ਤੰਬੂਵਾਲਾ ਜਿਲ੍ਹਾ ਪਟਿਆਲਾ :*** ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਪਾਤੜਾਂ ਵੱਲੋਂ ਸਾਡੀ ਸੰਸਥਾਂ ਵਿੱਚ ਬੱਚਿਆਂ ਨੂੰ ਜਾਣਕਾਰੀ ਵਾਸਤੇ ਇੱਕ ਮੈਜਿਕ ਅਤੇ ਵਿਗਿਆਨ ਸੰਬੰਧੀ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਬਿੱਕਰ ਸਿੰਘ, ਬਲਦੇਵ ਸਿੰਘ ਪਾਤੜਾਂ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਉਹਨਾਂ ਪਿੱਛੇ ਕਾਰਨ ਦੱਸ ਕੇ ਬੱਚਿਆਂ ਦਾ ਮਨੋਰੰਜਨ ਕੀਤਾ। ਕੁਲਵੰਤ ਸਿੰਘ ਪ੍ਰਧਾਨ ਇਕਾਈ ਪਾਤੜਾਂ ਅਤੇ ਗੁਰਜੰਟ ਸਿੰਘ ਪ੍ਰਚਾਰ ਸਕੱਤਰ ਇਕਾਈ ਪਾਤੜਾ ਨੇ ਤਰਕਸ਼ੀਲ ਸੁਸਾਇਟੀ ਦੇ ਕੰਮ ਕਾਰਾਂ ਬਾਰੇ ਅਤੇ ਅੰਧਵਿਸ਼ਵਾਸ਼ ਬਾਰੇ ਜਾਣਕਾਰੀ ਦਿੱਤੀ। ਇਸ ਸਮੇਂ ਪਿੰਡ ਦਾ ਇੱਕ ਬਹੁਤ ਵੱਡਾ ਇਕੱਠ ਹੋ ਗਿਆ ਸੀ ਅਤੇ ਲੋਕਾਂ ਦੇ ਸੁਆਲਾਂ ਦੇ ਜੁਆਬ ਪ੍ਰਧਾਨ ਕੁਲਵੰਤ ਸਿੰਘ ਨੇ ਬੜੇ ਹੀ ਸੁਚੱਜੇ ਢੰਗ ਨਾਲ ਦਿੱਤੇ। ਸਕੂਲ ਵੱਲੋਂ ਸੁਸਾਇਟੀ ਨੂੰ ਆਪਣੇ ਮਿਸ਼ਨ ਵਿੱਚ ਕਾਮਯਾਬ ਹੋਣ ਲਈ 200/- ਰੁਪਏ ਫੰਡ ਵਜੋਂ ਦਿੱਤੇ ਅਤੇ ਆਏ ਮੈਂਬਰਾਂ ਦਾ ਧੰਨਾਵਾਦ ਕੀਤਾ।

ਪ੍ਰਿੰਸੀਪਲ
ਤਰਕਸ਼ੀਲ ਮਾਡਲ ਸਕੂਲ, ਪਿੰਡ ਤੰਬੂਵਾਲਾ
ਜਿਲ੍ਹਾ ਪਟਿਆਲਾ।

## ਮੁਸਲਿਮ ਵਿਆਹ ਅਤੇ ਤਲਾਕ

ਮੁਸਲਿਮ ਵਿਆਹ ਅਤੇ ਤਲਾਕ ਬਾਰੇ ਬਹੁਤ ਸਾਰੀਆਂ ਕਹਾਵਤਾਂ ਪ੍ਰਚਲਤ ਹਨ। ਗੈਰ ਮੁਸਲਮਾਨ ਇਹੋ ਮੰਨਦੇ ਹਨ ਕਿ ਇੱਕ ਮੁਸਲਮਾਨ ਚਾਰ ਵਿਆਹ ਤੱਕ ਕਰ ਸਕਦਾ ਹੈ ਅਤੇ ਉਹਨਾਂ ਸਭ ਤੋਂ ਤਿੰਨ ਵਾਰ 'ਤਲਾਕ ' ਸ਼ਬਦ ਕਹਿ ਕੇ ਛੁਟਕਾਰਾ ਹਾਸਲ ਕਰ ਸਕਦਾ ਹੈ। ਇਨ੍ਹਾਂ ਦੋਵਾਂ ਗੱਲਾਂ ਵਿੱਚੋਂ ਕਿਸੇ ਇੱਕ ਵਿੱਚ ਵੀ ਕੋਈ ਦਮ ਨਹੀਂ। ਮੇਰੇ ਹਿੰਦੂ, ਸਿੱਖ ਅਤੇ ਈਸਾਈ ਦੋਸਤਾਂ ਨਾਲੋਂ ਕਿਧਰੇ ਵੱਧ ਮੁਸਲਮਾਨ ਦੋਸਤ ਹਨ। ਮੇਰੇ ਕਿਸੇ ਵੀ ਮੁਸਲਮਾਨ ਦੋਸਤ ਦੀਆਂ ਇੱਕ ਤੋਂ ਵੱਧ ਪਤਨੀਆਂ ਨਹੀਂ, ਪਰ ਮੈਂ ਅਜਿਹੇ ਕਾਫੀ ਹਿੰਦੂਆਂ ਅਤੇ ਸਿੱਖਾਂ ਨੂੰ ਜਾਣਦਾ ਹਾਂ, ਜਿਨ੍ਹਾਂ ਦੀਆਂ ਹਨ। ਇਸੇ ਤਰ੍ਹਾਂ ਮੈਂ ਮੁਸਲਮਾਨਾਂ ਤੋਂ ਵੱਧ ਹਿੰਦੂਆਂ ਅਤੇ ਸਿੱਖਾਂ ਨੂੰ ਜਾਣਦਾ ਹਾਂ, ਜੋ ਤਲਾਕਸ਼ੁਦਾ ਹਨ। ਮੇਰਾ ਇਹ ਅਨੁਮਾਨ ਇੰਡੀਆਨ ਸਟੈਟਿਸਟੀਕਲ ਇੰਸਟੀਚਿਊਟ ਦੇ ਡਾਕਟਰ ਕਰਾਂਤੀ ਪ੍ਰਸ਼ਾਦ ਦੇ ਅੰਕੜਿਆਂ ਨੂੰ ਦੇਖਣ ਤੋਂ ਬਾਅਦ ਵਿਸ਼ਵਾਸ਼ ਵਿੱਚ ਬਦਲ ਗਿਆ। ਇਨ੍ਹਾਂ ਅੰਕੜਿਆਂ ਤੋਂ ਪਤਾ ਲੱਗਦਾ ਹੈ ਕਿ ਹਜਾਰ ਵਿੱਚੋਂ ਬਹੱਤਰ ਗੈਰ-ਮੁਸਲਿਮ ਲੋਕਾਂ ਦੀਆਂ ਇੱਕ ਤੋਂ ਵੱਧ ਪਤਨੀਆਂ ਹਨ, ਜਦੋਂ ਕਿ ਮੁਸਲਮਾਨਾਂ ਵਿੱਚ ਅਜਿਹਾ ਹਜਾਰ ਵਿੱਚੋਂ ਕੇਵਲ ਪੰਦਰਾਂ ਲੋਕਾਂ ਵਿੱਚ ਹੈ। ਭਾਰਤ ਵਿੱਚ ਔਰਤਾਂ ਦੀ ਸਥਿਤੀ ਜਾਨਣ ਲਈ ਕਾਇਮ ਕੀਤੀ ਗਈ ਕਮੇਟੀ ਵੱਲੋਂ ਤਿਆਰ ਕੀਤੀ ਗਈ ਰਿਪੋਰਟ, ਜੋ 1975 ਵਿੱਚ ਪ੍ਰਕਾਸ਼ਤ ਹੋਈ, ਦੇ ਨਿਰੀਖਣ ਤੋਂ ਪਤਾ ਲੱਗਦਾ ਹੈ ਕਿ ਬਹੁ-ਪਤਨੀ ਪ੍ਰਥਾ ਸਭ ਤੋਂ ਵੱਧ ਕਬੀਲਿਆਂ ਵਿੱਚ ਪ੍ਰਚੱਲਤ ਹੈ : 15.25 ਪ੍ਰਤੀਸ਼ਤ, ਬੁੱਧ 7.97 ਪ੍ਰਤੀਸ਼ਤ, ਜੈਨ 6.75 ਪ੍ਰਤੀਸ਼ਤ, ਹਿੰਦੂ 5.8 ਪ੍ਰਤੀਸ਼ਤ ਤੇ ਮੁਸਲਮਾਨ ਇਸ ਮਾਮਲੇ ਵਿੱਚ ਸਭ ਤੋਂ ਹੇਠਾਂ ਅਰਥਾਤ 5.7 ਪ੍ਰਤੀਸਤ।

ਇਨਾਂ ਅੰਕੜਿਆਂ ਦਾ ਮੈਨੂੰ ਜੀਨਤ ਸ਼ੌਕਤ ਅਲੀ ਦੀ ਕਿਤਾਬ "ਦ ਇੰਪਾਵਰਮੈਂਟ ਆਫ ਵਿਮੈਨ ਇਨ ਇਸਲਾਮ ਵਿਦ ਸਪੈਸ਼ਲ ਰੈਫਰੈਂਸ ਟੂ ਮੈਰਿਜ ਐਂਡ ਡਾਈਵੋਰਸ (ਵਕੀਲਜ, ਫੈਫਰ ਐਂਡ ਸੁੰਮਨ) ਤੋਂ ਪਤਾ ਲੱਗਾ। ਇਹ ਵਿਦਵਤਾ ਭਰਪੂਰ ਕਿਤਾਬ ਹੈ, ਜਿਸ ਵਿੱਚ ਇਸਲਾਮ ਦੀ ਸਥਾਪਨਾ ਤੋਂ ਬਾਅਦ ਦੀ ਔਰਤਾਂ ਦੀ ਸਥਿਤੀ ਵਿੱਚ ਆਈ ਤਬਦੀਲੀ, ਵੱਖ-ਵੱਖ ਮੁਸਲਿਮ ਦੇਸ਼ਾਂ, ਇਸਲਾਮ ਨੂੰ ਮੰਨਣ ਵਾਲੇ ਵਰਗਾਂ ਵਿੱਚ ਪੈਗੰਬਰੀ ਪ੍ਰੰਪਰਾਵਾਂ ਅਤੇ ਕੁਰਾਨ ਦੀਆਂ ਆਇਤਾਂ ਦੀ ਵਿਆਖਿਆ ਰਾਹੀਂ ਲਿਆਂਦੇ ਗਏ ਪ੍ਰਗਤੀਵਾਦੀ ਸੁਧਾਰ ਪ੍ਰੋਗਰਾਮਾਂ ਦੀ ਚਰਚਾ ਕੀਤੀ ਗਈ ਹੈ। ਲੱਗਭੱਗ ਸਾਰੇ ਦੇਸ਼ਾਂ ਵਿੱਚ ਬਾਲ ਵਿਆਹ ਵਰਜਿਤ ਹੈ।

ਧਰਮ ਡੁੱਬਦੇ ਹੋਏ ਆਦਮੀ ਦੀ ਲਾਈਟ ਬੈਲਟ ਹੈ। ਜਿਓਂ ਹੀ ਉਹ ਖਤਰਾ ਤੋਂ ਬਾਹਰ ਹੋਇਆ, ਉਹ ਇਸ ਨੂੰ ਉਤਾਰ ਦੇਵੇਗਾ।

-ਅਹਿਮਦ ਸ਼ਾਹ ਬੁਖਾਰੀ



ਕੇਸ ਰਿਪੋਰਟਾਂ

# ਤੇ ਜਦੋਂ ਖ਼ੂਨ ਦੇ ਛਿੱਟੇ ਡਿੱਗਣੇ ਬੰਦ ਹੋ ਗਏ

ਮੈਂ ਦੁਕਾਨ ਤੇ ਬੈਠਾ ਆਪਣੇ ਕੰਮ ਵਿੱਚ ਰੁੱਝਾ ਹੋਇਆ ਸੀ ਜਦੋਂ ਮੇਰੇ ਦੋਸਤ ਲਖਵਿੰਦਰ ਪਾਲ (ਮੈਂਬਰ ਤਰਕਸ਼ੀਲ ਸੁਸਾਇਟੀ) ਨੇ ਆ ਕੇ ਮੈਨੂੰ ਇੱਕ ਕੇਸ ਬਾਰੇ ਦੱਸਣਾ ਸ਼ੁਰੂ ਕੀਤਾ।

ਉਸਨੇ ਦੱਸਿਆ ਕਿ ਕਿਸੇ ਦੇ ਘਰ ਡੰਗਰਾਂ ਦੇ ਥੱਲੇ ਖੂਨ ਦੇ ਛਿੱਟੇ ਡਿੱਗਦੇ ਹਨ। ਪਤੀ ਪਤਨੀ ਦੀ ਆਪਸ ਵਿੱਚ ਚੰਗੀ ਬਣਦੀ ਹੈ। ਤਿੰਨ ਬੱਚੇ ਹਨ। ਗੁਆਂਢੀਆਂ ਨਾਲ ਵੀ ਉਹਨਾਂ ਦਾ ਅਚਾਰ ਵਿਹਾਰ ਚੰਗਾ ਹੈ। ਫਿਰ ਵੀ ਇਸ ਤਰ੍ਹਾਂ ਲੱਗਭੱਗ ਦੋ ਮਹੀਨਿਆਂ ਤੋਂ ਵਾਪਰ ਰਿਹਾ ਹੈ।

ਉਸ ਸ਼ਾਮ ਮੈਂ ਜਲਦੀ ਦੁਕਾਨ ਬੰਦ ਕਰਕੇ ਆਪਣੇ ਦੋ ਤਰਕਸ਼ੀਲ ਦੋਸਤਾਂ ਪਰਮਜੀਤ ਭੁੱਲਰ ਤੇ ਲਖਵਿੰਦਰ ਪਾਲ ਸਮੇਤ ਸੰਬੰਧਤ ਘਰ ਪਹੁੰਚਿਆ।

(ਕਲਪਿਤ ਨਾਂ) ਭੰਤੀ 30 ਕੁ ਸਾਲ ਦੀ ਉਮਰ ਰੱਖਦੀ ਹੈ। ਲੰਬਾ ਇਕਹਿਰਾ ਕੱਦ, ਪਤਲੀ ਜਿਹੀ ਮੁਟਿਆਰ ਬੇਹੱਦ ਸੁਨੱਖੀ ਪ੍ਰੰਤੂ ਪੱਕੇ ਰੰਗ ਦੀ ਔਰਤ ਹੈ। ਪਰਮਜੀਤ ਭੁੱਲਰ ਨੇ ਉਸਨੂੰ ਕਈ ਸਵਾਲ ਕੀਤੇ। ਪ੍ਰੰਤੂ ਉਸਦੇ ਜਵਾਬ ਬੇਹੱਦ ਬੇਬਾਕ ਹੁੰਦੇ ਸਨ। ਹਲਕੀ ਜਿਹੀ ਮੁਸਕਰਾਹਟ ਨਾਲ ਜਵਾਬ ਦਿੰਦੀ ਉਸ ਔਰਤ ਨੂੰ ਮੈਂ ਬੜੇ ਗੌਰ ਨਾਲ ਨੋਟ ਕਰ ਰਿਹਾ ਸੀ। ਭੰਤੀ ਦੱਸ ਰਹੀ ਸੀ ਕਿ ਉਹ ਜਿਆਦਾਤਰ ਪੰਡਤਾਂ-ਪਾਂਧਿਆਂ ਦੇ ਚੱਕਰਾ ਵਿੱਚ ਨਹੀਂ ਪਈ ਲੇਕਿਨ ਉਹ ਮਸੀਤ ਦੇ ਮੌਲਵੀ ਤੇ ਇੱਕ ਪੰਡਤ ਕੋਲ ਜਰੂਰ ਜਾਂਦੀ ਰਹਿੰਦੀ ਹੈ। ਉਹਨਾਂ ਨੂੰ ਦੋ ਵਾਰ ਪੰਜਾਹ-2 ਰੁਪਏ ਦੇ ਚੁੱਕੀ ਹੈ ਲੇਕਿਨ ਛਿੱਟੇ ਨਿਰੰਤਰ ਡਿੱਗਦੇ ਹਨ। ਕੋਈ ਫਰਕ ਨਹੀਂ ਪਿਆ। ਵਾਰਤਾ ਦੌਰਾਨ ਉਸਨੇ ਦੱਸਿਆਂ ਕਿ ਉਹ ਵਾਹਿਗੁਰੂ ਨੂੰ ਮੰਨਦੀ ਹੈ, ਪੂਰੀ ਸ਼ਰਧਾ ਰੱਖਦੀ ਹੈ ਲੇਕਿਨ ਉਸਨੂੰ ਡਰ ਹੈ ਕਿ ਕੋਈ ਚੀਜ ਉਸ ਨੂੰ ਜਲਦੀ ਹੀ ਮਾਰ ਕੇ ਲੈ ਜਾਵੇਗੀ। ਇਸੇ ਦੌਰਾਨ ਉਸਦਾ ਪਤੀ ਜੋ ਬੜਾ ਹੀ ਸਾਊ ਜਿਹਾ ਆਦਮੀ ਸੀ ਤੇ ਐਫ. ਸੀ. ਆਈ. ਦੇ ਗੁਦਾਮਾਂ ਵਿੱਚ ਪੱਲੇਦਾਰ ਸੀ, ਘਰ ਲਾਲਟੈਣ ਲੈਣ ਆਇਆ। ਮੈਂ ਉਸਦੇ ਵਿਚਾਰਾਂ ਤੋਂ ਜਾਣੂ ਹੋਣ ਲਈ ਭੰਤੀ ਨੂੰ ਕਿਹਾ, "ਕਿ ਉਹ ਮੌਤ ਤੋਂ ਤਾਂ ਡਰਦੀ ਹੈ ਪ੍ਰੰਤੂ ਦੂਸਰੇ ਪਾਸੇ ਵਾਹਿਗੁਰੂ ਵਿੱਚ ਅਟੁੱਟ ਵਿਸ਼ਵਾਸ਼ ਰੱਖਦੀ ਹੈ। "

" ਜਾਕੋ ਰਾਖੇ ਸਾਈਆਂ
ਮਾਰ ਸਕੇ ਨਾ ਕੋਇ "

ਇਸ ਮਹਾਂਵਾਕ ਨੂੰ ਸੁਨਣ ਤੋਂ ਬਾਅਦ ਵੀ ਉਹ ਕਿਓਂ ਡਰਦੀ ਹੈ ? ਉਸ ਦਾ ਪਤੀ ਜੋ ਲਾਲਟੈਣ ਸਾਫ ਕਰਨ ਵਿੱਚ ਮਸਤ ਸੀ, ਬੋਲਿਆ ਇਹੀ ਤਾਂ ਇਸਨੂੰ ਮੈਂ ਸਮਝਾਉਂਦਾ ਹਾਂ। ਲੇਕਿਨ ਇਹ ਮੰਨਦੀ ਹੀ ਨਹੀਂ। ਉਸ ਤੋਂ ਬਾਅਦ ਉਸੇ ਔਰਤ ਨੇ ਸਾਨੂੰ ਖੂਨ ਦੇ ਛਿੱਟੇ ਵਿਖਾਉਣ ਦੀ ਕੋਸ਼ਿਸ਼ ਕੀਤੀ ਜੋ ਸਪੱਸ਼ਟ ਨਹੀਂ ਸਨ। ਭੁੱਲਰ ਦੇ ਸੁਆਲਾਂ ਤੋਂ ਬਾਅਦ ਮੈਂ ਇਕੱਲੀ ਭੰਤੀ ਨੂੰ ਦਸ ਮਿੰਟ ਗੱਲ ਕਰਨ ਲਈ ਕਿਹਾ ਤਾਂ ਉਸਨੇ ਕਿਹਾ ਕਿ ਮੈਨੂੰ ਕੋਈ ਇਤਰਾਜ ਨਹੀਂ। ਭੰਤੀ ਨੂੰ ਮੈਂ ਹੇਠ ਲਿਖੇ ਸੁਆਲ ਪੁੱਛੇ :

ਪ੍ਰਸ਼ਨ :1. ਛਿੱਟੇ ਕਿੰਨੇ ਵਜੇ ਦੇ ਕਰੀਬ ਡਿੱਗਦੇ ਹਨ ਅਤੇ ਸਭ ਤੋਂ ਪਹਿਲਾਂ ਕਿਸ ਨੂੰ ਪਤਾ ਲੱਗਦਾ ਹੈ ?

ਉਤਰ : ਛਿੱਟੇ ਸਵੇਰੇ ਚਾਰ ਵਜੇ ਤੋਂ ਪਹਿਲਾਂ ਡਿੱਗਦੇ ਹਨ ਜਦੋਂ ਚਾਰ ਵਜੇ ਮੈਂ ਡੰਗਰਾਂ ਨੂੰ ਕੱਖ ਪਾਉਣ ਲਈ ਉਠਦੀ ਹਾਂ ਤਾਂ ਇਹ ਛਿੱਟੇ ਸਭ ਤੋਂ ਪਹਿਲਾਂ ਮੈਨੂੰ ਨਜਰ ਆਉਂਦੇ ਹਨ।

ਪ੍ਰਸ਼ਨ :2. ਅਗਰ ਛਿੱਟੇ ਡਿਗਦੇ ਰਹਿਣ ਇਸ ਨਾਲ ਤੁਹਾਡਾ ਕੀ ਨੁਕਸਾਨ ਹੈ ?

ਉਤਰ : ਜਦੋਂ ਛਿੱਟੇ ਡਿੱਗਣ ਲੱਗ ਜਾਣ ਤਾਂ ਉਹਨਾਂ ਦਿਨਾਂ ਵਿੱਚ ਕੋਈ ਚੀਜ ਮੇਰਾ ਗਲਾ ਦਬਾਉਂਦੀ ਹੈ।

ਪ੍ਰਸ਼ਨ :3. ਕੀ ਇਸ ਤਰ੍ਹਾਂ ਗਲਾ ਦਬਾਉਣ ਵਾਲੀ ਜਾਂ ਕੋਈ ਹੋਰ ਘਟਨਾ ਪਰਿਵਾਰ ਦੇ ਕਿਸੇ ਹੋਰ ਮੈਂਬਰ ਨਾਲ ਵੀ ਵਾਪਰਦੀ ਹੈ ?

ਉਤਰ : ਨਹੀਂ ਇਹ ਸਿਰਫ ਮੇਰੇ ਨਾਲ ਹੀ ਵਾਪਰਦੀ ਹੈ।

ਪ੍ਰਸ਼ਨ :4. ਤੁਹਾਨੂੰ ਪੰਡਤ ਤੇ ਮੌਲਵੀ ਨੇ ਇਸਦਾ ਕੀ ਹੱਲ ਦਿੱਤਾ ਹੈ?

ਉਤਰ : ਉਹਨਾਂ ਕਿਹਾ ਹੈ ਕਿ ਇਹ ਤੇਰੇ ਵੱਡ ਵਡੇਰਿਆਂ ਦੀ ਭੁੱਲ ਹੈ, ਤੂੰ ਰੋਟੀ ਕੱਢ ਦੇ ਸਭ ਠੀਕ ਹੋ ਜਾਵੇਗਾ।

ਪ੍ਰਸ਼ਨ: 5. ਤੁਸੀਂ ਰੋਟੀ ਕਿਓਂ ਨਹੀਂ ਕੱਢੀ ?

ਉਤਰ : (ਫੋਟੋ ਵੱਲ ਇਸਾਰਾ ਕਰ ਕੇ) ਮੈਂ ਬਿਆਸ ਵਾਲੇ ਮਹਾਰਾਜ ਜੀ ਨੂੰ ਮੰਨਦੀ ਹਾਂ, ਇਸ ਲਈ ਰੋਟੀ ਨਹੀਂ ਕੱਢ ਸਕਦੀ।

ਮੈਂ ਉਸਦੀ ਧਾਰਮਿਕ ਮਾਨਸਿਕਤਾ ਨੂੰ ਪਰਖਣ ਲਈ ਕਿਹਾ ਕਿ ਜਿਹੜਾ ਮਹਾਰਾਜ ਤੁਹਾਡੇ ਘਰੋਂ ਛਿੱਟੇ ਡਿੱਗਣ ਤੋਂ ਨਹੀਂ ਹਟਾ ਸਕਦਾ, ਉਸਦੀ ਪੂਜਾ ਦਾ ਕੀ ਲਾਭ ? ਫਿਰ ਤਾਂ ਰੋਟੀ ਮਹਾਰਾਜ ਜੀ ਤੋਂ ਉਪਰਲੀ ਸ਼ਕਤੀ ਹੈ ਜੋ ਤੁਹਾਡੇ ਛਿੱਟੇ ਹਟਾ ਦੇਵੇਗੀ।

ਇਸ ਸਵਾਲ ਨਾਲ ਉਹ ਬੁਖਲਾ ਗਈ ਤੇ ਕੁੱਝ ਦਵਾਈਆਂ ਚੁੱਕ ਲਿਆਈ ਤੇ ਕਹਿਣ ਲੱਗੀ ਕਿ ਮੈਂ ਤਾਂ ਦਵਾਈਆਂ ਲੈ ਕੇ ਵੀ ਥੱਕ ਚੁੱਕੀ ਹਾਂ। ਪ੍ਰੰਤੂ ਕੋਈ ਅਸਰ ਨਹੀਂ ਹੁੰਦਾ।

ਮੇਰੀ ਉਪਰੋਕਤ ਗੱਲਬਾਤ ਤੋਂ ਸੂਝਵਾਨ ਪਾਠਕ ਸਹਿਜੇ ਹੀ ਅੰਦਾਜਾ ਲਾ ਸਕਦੇ ਹਨ ਕਿ ਦੋਸ਼ੀ ਖੁਦ ਔਰਤ ਸੀ ਜੋ ਖੂਨ ਦੇ ਛਿੱਟਿਆਂ ਵਾਲੀ ਘਟਨਾ ਦੇ ਵਪਾਰਨ ਦਾ ਕਾਰਨ ਸੀ। ਸਭ ਤੋਂ ਪਹਿਲਾਂ ਦਿਖਾਈ ਵੀ ਉਸਨੂੰ ਦਿੰਦੇ ਸਨ ਤੇ ਗਲਾ ਵੀ ਉਸਦਾ ਹੀ ਫੜਿਆ ਜਾਂਦਾ ਸੀ। ਪਰਿਵਾਰ ਦੇ ਹੋਰ ਕਿਸੇ ਵੀ ਮੈਂਬਰ ਨਾਲ ਕੁੱਝ ਵੀ ਨਹੀਂ ਸੀ ਵਾਪਰਦਾ।

ਸਾਰੀ ਗੱਲਬਾਤ ਸੁਣਨ ਤੋਂ ਬਾਅਦ ਮੈਂ ਉਸਨੇ ਦਲੀਲਾਂ ਦੇ ਕੇ ਸਪਸ਼ਟ ਕਰ ਦਿੱਤਾ ਕਿ ਇਹ ਘਟਨਾ ਸਿਰਫ ਉਸ ਦਿਨ ਹੀ ਰੁਕੇਗੀ ਜਿਸ ਦਿਨ ਉਹ ਆਪ ਚਾਹੇਗੀ। ਲੇਕਿਨ ਉਹ ਨਾ ਮੰਨੀ।

ਜਦੋਂ ਮੈਂ ਉਸਨੂੰ ਜੋਰ ਦੇ ਕੇ ਇਹ ਗੱਲ ਦੁਬਾਰਾ ਕਹਿਣੀ ਸ਼ੁਰੂ ਕੀਤੀ ਕਿ ਘਟਨਾਵਾਂ ਦੀ ਜਿੰਮੇਵਾਰ ਉਹ ਖੁਦ ਹੈ ਤਾਂ ਉਸਦੇ ਚਿਹਰੇ ਦੇ ਹਾਵ ਭਾਵ ਬਦਲਣੇ ਸ਼ੁਰੂ ਹੋ ਗਏ ਤੇ ਉਸਨੇ ਆਪ ਹੀ ਇੱਕ ਸੁਝਾਅ ਮੈਨੂੰ ਦੇ ਕੇ ਆਪਣਾ ਖਹਿੜਾ ਛੁਡਾ ਲਿਆ ਕਿ ਉਹ ਡੰਗਰਾਂ ਨੂੰ ਅੱਜ ਬਾਹਰ ਬੰਨੇਗੀ ਤੇ ਮੈਨੂੰ ਸਵੇਰੇ ਰਿਪੋਰਟ ਦੇਵੇਗੀ ਕਿ ਛਿੱਟੇ ਡਿੱਗੇ ਹਨ ਜਾਂ ਨਹੀਂ ? ਅਗਲੀ ਸਵੇਰ ਉਹ ਸਾਫ ਮੁੱਕਰ ਗਈ ਕਿ ਰਾਤੀਂ ਛਿੱਟੇ ਬਿਲਕੁੱਲ ਨਹੀਂ ਗਿਰੇ। ਤੂੰ ਮੈਨੂੰ ਦੋਸ਼ੀ ਕਹਿੰਦਾ ਸੀ ਹੁਣ ਤਾਂ ਮੈਂ ਦੋਸ਼ੀ ਨਹੀਂ ਹਾਂ ਨਾ। ਉਸ ਤੋਂ ਬਾਅਦ ਕਈ ਵਾਰੀ ਮੈਂ ਉਸਦੇ ਘਰ ਪਤਾ ਕੀਤਾ ਹੈ ਪ੍ਰੰਤੂ ਉਹ ਛਿੱਟੇ ਡਿੱਗਣ ਤੋਂ ਇਨਕਾਰੀ ਹੈ ਤੇ ਮੁਸਕਰਾਹਟ ਬਿਖੇਰਦੀ ਹੋਈ ਇਕੋ ਗੱਲ ਕਹਿੰਦੀ ਹੈ ਕਿ ਤੁਸੀਂ ਤਾਂ ਚਮਤਕਾਰ ਕਰ ਦਿੱਤਾ।

ਸੰਜੀਵ ਬਾਂਸਲ
ਧੂਰੀ

## ਜਠਾਣੀ ਦਾ ਭੂਤ

ਇਲਾਕਾ ਗੁਰਾਇਆਂ ਵਿੱਚ ਵਿੱਚ ਪਿੰਡ ਜਮਾਲਪੁਰ ਦੀ ਇੱਕ ਔਰਤ ਜੋ ਕਿ ਲੱਗਭੱਗ 15-16 ਸਾਲਾਂ ਤੋਂ ਇਸ ਗੱਲ ਦਾ ਸ਼ਿਕਾਰ ਸੀ ਕਿ ਮੇਰੀ ਜਠਾਣੀ ਜੋ ਕਿ ਬਿਨਾਂ ਔਲਾਦ ਸੀ ਮੈਨੂੰ ਸੁਤਿਆਂ ਪਿਆਂ ਆ ਕੇ ਗਲ ਤੋਂ ਦਬਾਉਂਦੀ ਹੈ ਅਤੇ ਫਿਰ ਮੇਰੇ ਪਾਸੋਂ ਉਠ ਨਹੀਂ ਹੁੰਦਾ। ਇਸ ਔਰਤ ਦੇ ਲੜਕੇ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਫਗਵਾੜਾ ਦੇ ਸਾਥੀ ਘਣਸ਼ਾਮ ਪੰਡੋਰੀਆਂ ਅਤੇ ਜਸਵਿੰਦਰ ਪਟਵਾਰੀ ਨਾਲ ਕੇਸ ਨੂੰ ਡੀਲ ਕਰਨ ਲਈ ਸੰਪਰਕ ਕੀਤਾ। ਜਦ ਉਕਤ ਸਾਥੀ ਬੀਮਾਰ ਔਰਤ ਦੇ ਘਰ ਗਏ ਤਾਂ ਘਰ ਵਿੱਚ ਹਾਜਰ ਮੈਂਬਰਾਂ ਤੋਂ ਕੇਸ ਦੀ ਜਾਣਕਾਰੀ ਪ੍ਰਾਪਤ ਕੀਤੀ ਤਾਂ ਘਰਦਿਆਂ ਜਿਥੇ ਕੇਸ ਬਾਰੇ ਵਿਚਾਰ ਦਿੱਤੇ ਉਥੇ ਬੀਮਾਰ ਅਤੇ ਘਰਦੇ ਮੈਂਬਰਾਂ ਨੇ ਕਿਹਾ ਕਿ ਅਸੀਂ ਸਾਧਾਂ,ਸੰਤਾਂ, ਚਲਿਆਂ ਤੋਂ ਬਹੁਤ ਲੁੱਟ ਕਰਵਾਈ ਹੈ। ਹੁਣ ਅਸੀਂ ਕਿਸੇ ਵੀ ਸਾਧ ਪਾਸ ਨਹੀਂ ਜਾਣਾ, ਤੁਸੀਂ ਸਾਡੇ ਕੇਸ ਨੂੰ ਦੇਖੋ। ਸਾਥੀਆਂ ਨੇ ਵਿਗਿਆਨਕ ਢੰਗ ਨਾਲ ਬੀਮਾਰ ਔਰਤ ਦਾ ਇਲਾਜ ਕੀਤਾ ਅਤੇ ਲੈਕਚਰ ਦਿੱਤਾ ਜਿਸ ਨਾਲ ਬੀਮਾਰ ਔਰਤ ਨੂੰ ਜੋ ਰਾਤ ਨੂੰ ਗਲਾ ਦਬਾ ਹੁੰਦਾ ਸੀ ਡਰ ਲੱਗਦਾ ਸੀ ਉਹ ਬਿਲਕੁੱਲ ਠੀਕ ਹੋ ਗਿਆ। ਤਰਕਸ਼ੀਲ ਸਾਥੀਆਂ ਨੇ ਕਿਹਾ ਕਿ ਹੁਣ ਤੁਸੀਂ ਕਿਸੇ ਸਾਧ, ਚੇਲੇ ਤੋਂ ਧੂਪ ਵਗੈਰਾ ਨਹੀਂ ਕਰਵਾਉਣਾ। ਘਰਦਿਆਂ ਨੇ ਸਾਧਾਂ ਵੱਲੋਂ ਕੀਤਾ ਧੂਪ ਲੈਚੀਆ ਲਫਾਫੇ ਵਿੱਚ ਪਾ ਕੇ ਤਰਕਸ਼ੀਲ ਸਾਥੀਆਂ ਨੂੰ ਦਿੱਤੇ ਕਿ ਇਸ ਨੂੰ ਤੁਸੀਂ ਹੀ ਕਿਧਰੇ ਸੁੱਟ ਦਿਓ। ਜਾਣਕਾਰੀ ਹਿੱਤ ਇਹ ਕੇਸ ਜੋ ਸਾਧਾਂ ਸੰਤਾਂ ਦਾ ਸਤਾਇਆ ਸੀ ਹੁਣ ਤਰਕਸ਼ੀਲ ਸਾਥੀਆਂ ਪਾਸੋਂ ਬਿਲਕੁੱਲ ਠੀਕ ਹੋ ਗਿਆ।

## ਬਰਮੀ ਵਾਲਾ ਬਾਬਾ

ਗੁਰਾਇਆ ਦੇ ਲਾਗੇ ਪਿੰਡ ਲੁਹਾਰਾ ਦੀ ਇੱਕ ਔਰਤ ਜੋ ਕਿ ਪਿਛਲੇ 10-12 ਸਾਲਾਂ ਤੋਂ ਇਸ ਗੱਲੋਂ ਪੀੜਤ ਸੀ ਕਿ ਉਸਨੂੰ ਸੁਤਿਆਂ ਪਿਆਂ ਬਰਮੀ ਵਾਲੇ ਬਾਲ ਬਾਬਾ ਅਤੇ ਸੱਪਾਂ ਦੀ ਮੂਰਤ ਦਿਸਦੀ ਹੈ ਅਤੇ ਉਸ ਨੂੰ ਦਿਨੇ ਵੀ ਕਿਸੇ ਵੀ ਵੇਲੇ ਉਬਾਸੀਆਂ ਆਉਂਦੀਆਂ ਰਹਿੰਦੀਆਂ ਹਨ ਤਾਂ ਸਾਰਾ ਸਰੀਰ ਟੁੱਟ ਭੱਜ ਜਾਂਦਾ ਹੈ। ਇਸ ਬੀਮਾਰ ਨੂੰ ਇੱਕ ਦੋ ਵਾਰ ਬੱਕਰੇ ਦਾ ਕੱਟਿਆ ਹੋਇਆ ਸਿਰ ਵੀ ਦਿਸਿਆ ਹੈ। ਗੁਰਦੁਆਰੇ ਵੱਲ ਨੂੰ ਜਾਣ ਨੂੰ ਮੂੰਹ ਨਹੀਂ ਕਰਦਾ। ਇਸ ਕੇਸ ਸੰਬੰਧੀ ਸੰਪਰਕ ਤਰਕਸ਼ੀਲਾਂ ਪਾਸੋਂ ਠੀਕ ਹੋਏ ਮਰੀਜ ਜਮਾਲਪੁਰ ਵਾਲੀ ਬੀਬੀ ਅਤੇ ਲੁਹਾਰਾ ਤੋਂ ਬੀਮਾਰ ਔਰਤ ਦੇ ਲੜਕੇ ਨੇ ਤਰਕਸ਼ੀਲ ਸੁਸਾਇਟੀ ਦੇ ਸਕੱਤਰ ਨਾਲ ਸਾਥੀ ਜਸਵਿੰਦਰ ਨਾਲ ਕੀਤਾ। ਕੇਸ ਨੂੰ ਹੱਲ ਕਰਨ ਲਈ ਤਰਕਸ਼ੀਲਾਂ ਦੀ ਪੰਜ ਮੈਂਬਰੀ ਟੀਮ ਜੋ ਘਣਸ਼ਾਮ ਪੰਡੋਰੀ, ਜਸਵਿੰਦਰ ਸਿੰਘ, ਮਾ: ਸੁਖਦੇਵ ਸਿੰਘ, ਬਲਬੀਰ ਸਿੰਘ ਦੁਸਾਂਝ, ਬਲਬੀਰ ਸਿੰਘ ਸਰਹਾਲ ਤੇ ਅਧਾਰਤ ਪਿੰਡ ਲੁਹਾਰਾ ਬੀਮਾਰ ਵਿਅਕਤੀ ਦੇ ਘਰ ਗਈ। ਘਰਦਿਆਂ ਅਤੇ ਬੀਮਾਰ ਵਿਅਕਤੀ ਨੇ ਪੂਰੇ ਕੇਸ ਦੀ ਜਿੱਥੇ ਕਹਾਣੀ ਤਰਕਸ਼ੀਲਾਂ ਨੂੰ ਸੁਣਾਈ ਉਥੇ ਵੱਖ-ਵੱਖ ਸਾਧਾਂ, ਚੇਲਿਆਂ ਵੱਲੋਂ ਕੀਤੀ ਲੁੱਟ ਅਤੇ ਡਰਾਮਿਆਂ ਬਾਰੇ ਵੀ ਦੱਸਿਆ ਕਿ ਕੀ-ਕੀ ਢੰਗ ਤਰੀਕੇ ਅਪਣਾ ਕੇ ਇਹ ਸਾਨੂੰ ਲੁੱਟਦੇ ਰਹੇ ਹਨ। ਇਥੋਂ ਤੱਕ ਕਿ ਘਰ ਦੀਆਂ ਚਗਾਠਾਂ ਤਾਕੀਆਂ ਆਦਿ ਵਿੱਚ ਕਿੱਲ ਠੋਕ ਕੇ ਕੀਲਾਂ ਵੀ ਕਰਦੇ ਰਹੇ ਹਨ। ਪਰ ਮੇਰੀਆਂ ਉਬਾਸੀਆਂ ਅਤੇ ਸੁਤਿਆਂ ਪਿਆਂ ਅਤੇ ਜਾਗਦਿਆਂ ਸੱਪਾਂ ਦਾ, ਬਰਮੀ ਵਾਲੇ ਸੰਤਾਂ ਦਾ ਨਜਰ ਅਤੇ ਦਿਮਾਗ ਵਿੱਚ ਬਿਨਾਂ ਵਜ੍ਹਾ ਆਉਣ ਦਾ ਇਲਾਜ ਨਹੀਂ ਕਰ ਸਕੇ। ਤਰਕਸ਼ੀਲ ਸਾਥੀਆਂ ਸਾਰੇ ਕੇਸ ਨੂੰ ਸੁਣਨ ਤੋਂ ਬਾਅਦ ਵਿਗਿਆਨਕ ਢੰਗ ਨਾਲ ਬੀਮਾਰ ਵਿਅਕਤੀ ਦਾ ਇਲਾਜ ਕੀਤਾ ਅਤੇ ਅੰਧਵਿਸ਼ਵਾਸ਼ੀ ਅਤੇ ਵਹਿਮਾਂ ਭਰਮਾਂ ਬਾਰੇ ਲੈਕਚਰ ਦਿੱਤਾ। ਅਤੇ ਕਿਹਾ ਕਿ ਘਰ ਵਿੱਚ ਜਿੰਨੀਆਂ ਵੀ ਕਿੱਲਾਂ ਸਾਧਾਂ ਚੇਲਿਆਂ ਨੇ ਲਾਈਆਂ ਹਨ ਉਹ ਪੁੱਟਕੇ ਸਾਨੂੰ ਦੇ ਦਿਓ, ਕਿਸੇ ਵੀ ਸਾਧ ਸੰਤਾਂ ਦਾ ਦਿੱਤਾ ਧੂਫ ਘਰ ਵਿੱਚ ਨਹੀਂ ਲਾਉਣਾ ਅਤੇ ਨਾ ਹੀ ਕਿਸੇ ਸਾਧ ਪਾਸ ਜਾਣਾ ਹੈ। ਅਗਰ ਕੋਈ ਤਕਲੀਫ ਹੋਵੇ ਤਾਂ ਸਾਡੇ ਨਾਲ ਸੰਪਰਕ ਕਰਨਾ। ਇਹ ਕੇਸ ਬਿਲਕੁੱਲ ਠੀਕ ਹੈ। ਜਦ ਇਹ ਕੇਸ ਠੀਕ ਹੋ ਗਿਆ ਤਾਂ ਜੋ ਬੀਬੀ ਬੀਮਾਰ ਸੀ ਉਸਦੇ ਪੁੱਤਰ ਜੋ ਕਾਫੀ ਪੜਿਆ ਸੀ, ਉਸ ਨੇ ਸੁਸਾਇਟੀ ਨੂੰ ਪੰਜ ਸੌ ਰੁਪਏ ਦਿੱਤੇ। ਸੁਸਾਇਟੀ ਦੇ ਸਾਥੀ ਜਸਵਿੰਦਰ ਨੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਕਿਸੇ ਵੀ ਕੇਸ ਨੂੰ ਹੱਲ ਕਰਨ ਲਈ ਪੈਸੇ ਨਹੀਂ ਲੈਂਦੀ, ਤੁਸੀਂ ਇਹ ਪੈਸੇ ਲੈ ਜਾਓ। ਜਦ ਫਿਰ ਵੀ ਇਹ ਵਿਅਕਤੀ ਨੇ ਕਿਹਾ ਕਿ ਮੈਂ ਸੁਸਾਇਟੀ ਨੂੰ ਪੈਸੇ ਦੇਣੇ ਹਨ ਤਾਂ ਸਾਥੀ ਦਾ ਜੁਆਬ ਸੀ ਕਿ ਤੁਸੀਂ ਸਾਨੂੰ ਇਹ ਦੱਸੋ ਕਿ ਤੁਸੀਂ ਤਰਕਸ਼ੀਲ ਸੁਸਾਇਟੀ ਬਾਰੇ ਕੀ ਸਮਝ ਬਣਾ ਕੇ ਇਹ ਮੱਦਦ ਸੁਸਾਇਟੀ ਨੂੰ ਦੇ ਰਹੇ ਹੋਂ ਤਾਂ ਉਹਨਾਂ ਦਾ ਕਹਿਣਾ ਸੀ ਕਿ ਮੈਂ ਅਤੇ ਮੇਰਾ ਪਰਿਵਾਰ ਇਹ ਸਮਝਦਾ ਹੈ ਕਿ ਸਾਧਾਂ, ਸੰਤਾਂ, ਚੇਲਿਆਂ ਵੱਲੋਂ ਲੋਕਾਂ ਨੂੰ ਭੰਬਲ-ਭੂਸੇ ਵਿੱਚ ਪਾ ਕੇ ਲੋਕਾਂ ਦੀ ਲੁੱਟ ਕੀਤੀ ਜਾ ਰਹੀ ਹੈ।ਸੁਸਾਇਟੀ ਲੋਕਾਂ ਨੂੰ ਵਿਗਿਆਨਕ ਵਿਚਾਰਾਂ ਨਾਲ ਲੈਸ ਕਰਕੇ ਸਾਧਾਂ, ਸੰਤਾਂ, ਚੇਲਿਆਂ ਨਾਲ ਟੱਕਰ ਲੈ ਰਹੀ ਹੈ ਇਹ ਸਾਡਾ ਫਰਜ ਬਣਦਾ ਹੈ ਕਿ ਤਰਕਸ਼ੀਲ ਸੁਸਾਇਟੀ ਦੀ ਆਰਥਿਕ



ਮੱਦਦ ਕੀਤੀ ਜਾਵੇ। ਤਾਂ ਜੋ ਸਾਧਾਂ ਚੇਲਿਆਂ ਨੂੰ ਸਮਾਜ ਵਿੱਚੋਂ ਨਖੇੜਿਆ ਜਾ ਸਕੇ। ਇਕਾਈ ਫਗਵਾੜਾ ਉਨਾਂ ਵਿਚਾਰਾਂ ਦੀ ਕਦਰ ਕਰਦੇ ਹੋਏ ਇਹ 500/- ਰੁਪਏ ਦੀ ਮੱਦਦ ਪ੍ਰਾਪਤ ਕਰ ਲਈ ਪਰ ਇਸ ਵਿੱਚੋਂ ਮੈਗਜੀਨ ਤਰਕਸ਼ੀਲ ਦਾ ਇੱਕ ਸਾਲ ਦਾ ਚੰਦਾ ਭਰਕੇ ਸੁਸਾਇਟੀ ਦੇ ਨਵੇਂ ਬਣੇ ਹਮਦਰਦ ਨੂੰ ਭੇਜਣਾ ਸ਼ੁਰੂ ਕਰ ਦਿੱਤਾ ਹੈ।

-ਜਸਵਿੰਦਰ ਸਿੰਘ।(ਇਕਾਈ ਫਗਵਾੜਾ)

## ਚੇਲੇ ਨੇ ਤਰਕਸ਼ੀਲਾਂ ਕੋਲੋਂ ਮੁਆਫੀ ਮੰਗੀ

ਮਾਰਚ 98 ਵਿੱਚ ਡੱਬਵਾਲੀ ਇਕਾਈ ਕੋਲ ਇੱਕ ਮੁੰਡੇ ਦਾ ਕੇਸ ਆਇਆ ਜਿਸ ਵਿੱਚ ਕਿਸੇ ਮਰੇ ਹੋਏ ਮੁੰਡੇ ਦਾ ਭੂਤ ਬੋਲਦਾ ਸੀ। ਇਹ ਬੀਮਾਰ ਮੁੰਡਾ ਸ਼ਿਵਰਾਤਰੀ ਵਾਲੇ ਦਿਨ ਹੋਰ ਮੁੰਡਿਆਂ ਨਾਲ ਸ਼ਮਸ਼ਾਨਘਾਟ ਵਿਖੇ ਸ਼ਰਾਬ ਪੀਤੀ। ਤਾਂ ਇਸ ਵਿੱਚ ਮਰਿਆ ਹੋਇਆ ਮੁੰਡਾ ਪੀਟੀ ਬੋਲਣ ਲੱਗ ਪਿਆ। ਕੁੱਝ ਸਮਾਂ ਪਹਿਲਾਂ ਇਹ ਮੁੰਡਾ ਫਾਹਾ ਲੈ ਕੇ ਮਰ ਗਿਆ ਸੀ। ਇਸ ਕੇਸ ਨੂੰ ਜਗਤਾਰ ਸਿੰਘ, ਹੀਰਾ ਸਿੰਘ ਨੇ ਡੱਬਵਾਲੀ ਕੇਂਦਰ ਵਿੱਚ ਲਿਜਾ ਕੇ ਸਾਰੀ ਵਿਥਿਆ ਸੁਣੀ। ਫਿਰ ਅਸੀਂ ਇਸ ਮੁੰਡੇ ਨੂੰ ਡਾਕਟਰੀ ਇਲਾਜ ਦੀ ਸਲਾਹ ਦਿੱਤੀ। ਘਰ ਵਾਲੇ ਡਾਕਟਰ ਕੋਲ ਲਿਜਾਣ ਦੀ ਬਜਾਇ ਚੇਲੇ ਕੋਲ ਲੈ ਗਏ। ਚੇਲੇ ਨੇ ਕਿਹਾ ਮੁੰਡੇ 'ਚ ਬੋਲਦੇ 'ਭੂਤ ' ਦੇ ਘਰਦਿਆਂ ਨੂੰ ਲੈ ਕੇ ਆਓ। ਬੀਮਾਰ ਲੜਕਾ ਖੇਡਣ ਲਾ ਲਿਆ। ਚੇਲੇ ਨੇ ਪੁਛਿਆ ਕਿ ਤੂੰ ਕੀ ਮੰਗਦਾ ਹੈਂ ਤਾਂ 'ਭੂਤ ' ਨੇ ਕਿਹਾ, ਇੱਕ ਕੂਲਰ, 200 ਬੰਦੇ ਦੀ ਰੋਟੀ ਅਤੇ ਮੇਰੀ ਗਤੀ ਨਹੀਂ ਹੋਈ, ਕਿਸੇ ਚੇਲੇ ਤੋਂ ਮੇਰੀ ਗਤੀ ਕਰਾਈ ਜਾਵੇ। ਇੰਨੇ ਸਮੇਂ 'ਚ ਮਰੇ ਹੋਏ 'ਭੂਤ ' ਦਾ ਭਰਾ ਭਿੰਦੀ ਵੀ ਆ ਗਿਆ। ਉਸ ਨੇ ਕਸਰ ਵਾਲੇ ਮੁੰਡੇ ਨੂੰ ਕੁੱਝ ਸਵਾਲ ਪੁੱਛੇ।ਪਰ ਕਸਰ ਵਾਲਾ ਮੁੰਡਾ ਸਹੀ ਜਵਾਬ ਨਾ ਦੇ ਸਕਿਆ।ਮਰੇ ਹੋਏ ਮੁੰਡੇ ਦੇ ਘਰ ਦੇ ਮੈਂਬਰ ਚਲੇ ਗਏ। ਪਰ ਕਸਰ ਵਾਲੇ ਮੁੰਡੇ ਦੇ ਭਰਾ ਨੇ ਦੱਸਿਆ ਕਿ ਅਸੀਂ ਕੱਲ ਤਰਕਸ਼ੀਲਾਂ ਕੋਲ ਗਏ ਸੀ ਉਹਨਾਂ ਨੇ ਇਸ ਦੀ ਡਾਕਟਰੀ ਇਲਾਜ ਦੀ ਸਲਾਹ ਦਿੱਤੀ ਸੀ। ਤਰਕਸ਼ੀਲਾਂ ਦਾ ਨਾਂ ਸੁਣ ਕੇ ਚੇਲੇ ਨੇ ਕਸਰ ਵਾਲਿਆਂ ਦੇ ਘਰਦਿਆਂ ਤੋਂ ਲਿਆ ਗਹਿਣਾ ਅਤੇ ਹੋਰ ਸਮਾਨ ਮਰੇ ਹੋਏ ਮੁੰਡੇ ਦੇ ਘਰਦਿਆਂ ਦੀ ਦੁਕਾਨ (ਜਹਾਜਾਂ ਵਾਲੀ ਦੁਕਾਨ) ਤੇ ਵਾਪਸ ਕਰ ਆਇਆ। ਤੇ ਗੁੱਸੇ 'ਚ ਆਏ ਚੇਲੇ ਨੇ ਤਰਕਸ਼ੀਲਾਂ ਨੂੰ ਸੰਬੋਧਨ ਕਰਕੇ ਕਿਹਾ ਕਿ, 'ਤੁਸੀਂ ਕਹਿੰਦੇ ਹੋਂ ਭੂਤ ਨਹੀਂ ਹੁੰਦੇ, ਆਓ ਤੁਹਾਨੂੰ ਦਿਖਾਵਾਂ। ਤਾਂ ਜਗਤਾਰ ਸਿੰਘ ਨੇ ਕਿਹਾ ਕੋਈ ਭੂਤ ਪ੍ਰੇਤ ਨਹੀਂ ਹੁੰਦੇ, ਇਸ ਮੁੰਡੇ ਨੇ ਭੰਗ ਪੀਤੀ ਹੋਈ ਹੈ, ਇਸ ਨੂੰ ਡਾਕਟਰੀ ਦੀ ਇਲਾਜ ਦੀ ਲੋੜ ਹੈ। ਮੁੰਡੇ ਨੂੰ ਦੁੱਧ ਚ ਘਿਓ ਪਾ ਕੇ ਦਿੱਤਾ ਤਾਂ ਮੁੰਡਾ ਕੁੱਝ ਠੀਕ ਹੋ ਗਿਆ। ਫਿਰ ਤਰਕਸ਼ੀਲਾਂ ਨੇ ਚੇਲੇ ਨੂੰ ਕਿਹਾ ਕਿ ਜੇਕਰ ਤੇਰੇ 'ਚ ਸ਼ਕਤੀ ਹੈ ਤਾਂ ਸੁਸਾਇਟੀ ਦਾ ਇੱਕ ਲੱਖ ਰੁਪਏ ਦਾ ਇਨਾਮ ਜਿੱਤ। ਚੇਲੇ ਨੇ ਕਿਹਾ ਕਿ ਮੈਂ ਭੂਤ ਤੋਂ ਤੇਰੀਆਂ ਲੱਤਾਂ ਤੁੜਵਾ ਦਿਆਂਗਾ। ਜੇਕਰ ਭੂਤ ਨਾ ਤੋੜ ਸਕਿਆ ਤਾਂ ਮੈਂ ਆਪ ਤੋੜ ਦਿਆਂਗਾ। ਅਸੀਂ ਕਿਹਾ ਅਸੀਂ ਕੋਈ ਚੂੜੀਆਂ ਨਹੀਂ ਪਾਈਆਂ। ਚੇਲਾ ਜਗਤਾਰ ਨੂੰ ਜਾਨੋ ਮਾਰਨ ਦੀਆਂ ਧਮਕੀਆਂ ਦੇਣ ਲੱਗ ਪਿਆ। ਬੇਇੱਜਤੀ ਹੁੰਦੀ ਦੇਖ ਕੇ ਚੇਲਾ ਚਲਾ ਗਿਆ। ਫਿਰ ਤਰਕਸ਼ੀਲਾਂ ਨੇ ਮੀਟਿੰਗ ਕਰਕੇ ਮੰਡੀ ਡੱਬਵਾਲੀ ਥਾਣੇ 'ਚ ਚੇਲੇ ਖਿਲਾਫ ਪਰਚਾ ਦਰਜ ਕਰਵਾ ਦਿੱਤਾ।

ਅਗਲੇ ਦਿਨ ਤਰਕਸ਼ੀਲ ਅਤੇ ਹੋਰ ਅਗਾਂਹਵਧੂ ਜੱਥੇਬੰਦੀਆਂ ਦੇ ਮੈਂਬਰ ਚੇਲੇ ਦੇ ਖਿਲਾਫ ਹੋਈ ਕਾਰਵਾਈ ਦੇਖਣ ਲਈ ਥਾਣੇ ਚਲੇ ਗਏ। ਚੇਲੇ ਨੇ ਥਾਣੇ 'ਚ ਉਲਟਾ ਜਗਤਾਰ ਸਿੰਘ ਤੇ 500/- ਰੁਪਏ ਮੰਗਣ ਦਾ ਦੋਸ਼ ਲਗਾ ਕੇ ਥਾਣੇ 'ਚੋਂ ਵਾਪਸ ਆ ਗਿਆ। ਅਗਲੇ ਦਿਨ ਫਿਰ ਪ੍ਰਧਾਨ ਰਾਮ ਸਿੰਘ ਨਿਰਮਾਣ ਦੀ ਅਗਵਾਈ ਵਿੱਚ ਥਾਣੇ ਵਿਖੇ ਇੰਚਾਰਜ ਨੂੰ ਮਿਲੇ। ਪਰ ਪਤਾ ਲੱਗਿਆਂ ਕਿ ਚੇਲਾ ਪੁਲਸ ਵਾਲਿਆਂ ਨੂੰ ਨਹੀਂਮਿਲਿਆ। ਤਾਂ ਥਾਣਾ ਇੰਚਾਰਜ ਨੇ ਸਾਨੂੰ ਅਗਲੇ ਦਿਨ 10 ਵਜੇ ਦਾ ਟਾਇਮ ਦਿੱਤਾ। ਫਿਰ ਅਗਲੇ ਦਿਨ **ਥਾਣੇ ਗਏ** ਤਾਂ ਚੇਲੇ ਨਾਲ ਆਏ ਆਦਮੀਆਂ ਨੇ ਕਿਹਾ " **ਅਸੀਂ ਮਾਫੀ** ਮੰਗਦੇ ਹਾਂ, ਰਾਜੀਨਾਮਾ ਕਰ ਲਓ ।" ਜਦੋਂ **ਅਸੀਂ ਇਸ ਮਸਲੇ** ਤੇ ਮੀਟਿੰਗ ਕਰ ਰਹੇ ਸੀ ਤਾਂ ਚੇਲੇ ਨੇ ਕਸਰ ਵਾਲੇ ਲੜਕੇ (ਲਵਲੀ) ਨੂੰ ਇਸ਼ਾਰਾ ਕੀਤਾ ਤਾਂ ਲਵਲੀ ਪਖੰਡ ਕਰਨ ਲੱਗ ਪਿਆ। ਚੇਲੇ ਨੇ ਕਿਹਾ ਦੇਖੋ ਇਸ ਵਿੱਚ ਭੂਤ ਹੈ। ਕੋਲ ਹੀ ਜਗਦੀਸ਼ ਰਾਣੇ ਫੋਟੋਗ੍ਰਾਫਰ ਨੇ ਕਿਹਾ ਕਿ ਮੈਂ ਤੇਰੀ ਬਾਂਹ ਫੜਦਾ ਹਾਂ। ਜੇਕਰ ਤੂੰ ਭੂਤ ਹੈ ਤਾਂ ਮੇਰੇ ਕੋਲੋਂ ਬਾਂਹ ਛੁਡਾ ਲੈ। ਪਰ ਮੁੰਡਾ ਅਜਿਹਾ ਨਾ ਕਰ ਸਕਿਆ। ਤਾਂ ਚੇਲੇ ਨੇ ਆਪਣੇ ਪਖੰਡਾ ਦਾ ਪਰਦਾਫਾਸ਼ ਹੁੰਦਾ ਦੇਖਿਆ। ਫਿਰ ਉਸਨੇ ਕਸਰ ਵਾਲੇ ਮੁੰਡੇ ਨੂੰ ਇਸ਼ਾਰਾ ਕੀਤਾ। ਉਹ ਜਗਦੀਸ਼ ਫੋਟੋਗ੍ਰਾਫਰ ਤੇ ਝਪਟਿਆ ਤਾਂ ਜਗਦੀਸ ਨੇ ਕਸਰ ਵਾਲੇ ਮੁੰਡੇ ਨੂੰ ਗਲੋਂ ਫੜ ਕੇ ਹੇਠਾਂ ਸੁੱਟ ਲਿਆ। ਹੁਣ ਜਗਦੀਸ਼ ਭੂਤ ਦੀ ਹਿੱਕ ਤੇ ਬੈਠਾ ਸੀ। ਤਰਕਸ਼ੀਲ ਅਤੇ ਹੋਰ ਜਮਹੂਰੀ ਜੱਥੇਬੰਦੀਆਂ ਦੇ ਆਗੂਆਂ ਨੇ ਪੁਲਸ ਖਿਲਾਫ ਨਾਅਰੇ ਲਾਏ। ਚੇਲਾ ਅਤੇ ਕਸਰ ਵਾਲਾ ਮੁੰਡਾ ਇੱਥੋਂ ਭੱਜ ਗਏ।

ਅਗਲੇ ਦਿਨ ਤਰਕਸ਼ੀਲ ਅਤੇ ਹੋਰ ਜਮਹੂਰੀ ਆਗੂ ਡੀ. ਐਸ. ਪੀ. ਡੱਬਵਾਲੀ ਨੂੰ ਮਿਲੇ। ਚੇਲੇ ਨੂੰ ਸੱਦਿਆ ਗਿਆ। ਚੇਲੇ ਨੇ ਖੜੇ ਹੋ ਕੇ ਆਪਣੀਆਂ ਸਾਰੀਆਂ ਗਲਤੀਆਂ ਦੀ ਮਾਫੀ ਲਿਖਤੀ ਤੌਰ ਤੇ ਮੰਗੀ।

- ਜਗਤਾਰ ਸਿੰਘ ਡੱਬਵਾਲੀ

### ਸ਼ੋਕ ਸਮਾਚਾਰ

1. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਖਰੜ ਦੇ ਪ੍ਰੈਸ ਸਕੱਤਰ ਸ਼੍ਰੀ ਜਸਵੀਰ ਸਿੰਘ ਦੇ ਤਰਕਸ਼ੀਲ ਵਿਚਾਰਾਂ ਦੇ ਪਰਪੱਕ ਬਜੁਰਗ ਦਾਦਾ ਸ. ਅਜੀਤ ਸਿੰਘ ਲੰਮੀ ਉਮਰ ਭੋਗ ਕੇ ਅਚਾਨਕ ਵਿਛੋੜਾ ਦੇ ਗਏ ਹਨ। ਸੋ ਅਦਾਰਾ ਤਰਕਸ਼ੀਲ ਪ੍ਰਵਾਰ ਨਾਲ ਡੂੰਘੇ ਦੁੱਖ ਦਾ ਇਜਹਾਰ ਕਰਦਾ ਹੈ।

2. ਅਬੋਹਰ ਇਕਾਈ ਦੇ ਮੈਂਬਰ ਸੁਧੀਰ ਕੁਮਾਰ ਤੇ ਸਹੀ ਰਾਮ ਦੇ ਪਿਤਾ ਸ਼੍ਰੀ ਦਲੀਪ ਕੁਮਾਰ ਚੂਹੜੀਵਾਲਾ ਧੰਨਾ ਦੀ ਬੇਵਕਤ ਮੌਤ ਤੇ ਅਦਾਰਾ ਤਰਕਸ਼ੀਲ ਉਹਨਾਂ ਦੇ ਪਰਿਵਾਰ ਨਾਲ ਡੂੰਘੇ ਦੁੱਖ ਦਾ ਇਜਹਾਰ ਕਰਦਾ ਹੈ। ਦਲੀਪ ਕੁਮਾਰ ਤਰਕਸ਼ੀਲ ਸੋਚ ਦੇ ਧਾਰਨੀ ਸਨ। ਤਰਕਸ਼ੀਲ ਮੈਂਬਰਾਂ ਨੂੰ ਪੂਰਾ ਸਹਿਯੋਗ ਦਿੰਦੇ ਸਨ।

## ਤਰਕਸ਼ੀਲ ਭਵਨ ਲਈ ਸਹਾਇਤਾ

| | |
|---|---|
| 1. ਸ਼੍ਰੀ ਬਖਸ਼ੀਸ਼ ਸਿੰਘ ਪੁੱਤਰ ਸ਼੍ਰੀ ਗੁਰਚਰਨ ਸਿੰਘ, ਪਿੰਡ ਤੇ ਡਾਕ. ਮਹਿਤਾ (ਬਠਿੰਡਾ) | 200/-ਰੁਪਏ |
| 2. ਸ਼੍ਰੀ ਨਰਜੀਤ ਸਿੰਘ, ਪਿੰਡ ਤੇ ਡਾਕ. ਨੰਡਗੜ (ਬਠਿੰਡਾ) | 200/- ਰੁਪਏ |
| 3. ਸ਼੍ਰੀ ਰਾਜ ਕੁਮਾਰ ਮਾਰਫਤ ਜਪਾਨੀ ਫੋਟੋਸਟੇਟ, ਬੱਸ ਸਟੈਂਡ ਰਾਮਪੁਰਾ ਫੂਲ | 100/- ਰੁਪਏ |
| 4. ਮਾ: ਮੱਘਰ ਸਿੰਘ. ਪਿੰਡ ਤੇ ਡਾਕ. ਗਹਿਲ (ਜਿਲ੍ਹਾ ਸੰਗਰੂਰ) | 400/- ਰੁਪਏ |
| 5. ਸ਼੍ਰੀ ਜਸਪਾਲ ਸਿੰਘ ਅਪਰੇਟਰ, ਟਿਊਬਵੈਲ ਨੰ: 1, ਨਿਊ ਸ਼ਿਵਪੁਰੀ, ਜੋਧੇਵਾਲ (ਲੁਧਿਆਣਾ) | 200/- ਰੁਪਏ |
| 6. ਸ਼੍ਰੀ ਹਰਜੀਤ ਸਿੰਘ, ਪਿੰਡ ਤੇ ਡਾਕ. ਘਣਗਸ, ਤਹਿ. ਪਾਇਲ (ਲੁਧਿਆਣਾ) | 50/- ਰੁਪਏ |
| 7. ਸ਼੍ਰੀ ਮਨਦੀਪ ਸਿੰਘ ਪੁੱਤਰ ਸ਼੍ਰੀ ਨਛੱਤਰ ਸਿੰਘ ਵੱਲੋਂ( ਆਪਣੇ ਜਨਮ ਦਿਨ ਦੀ ਖੁਸ਼ੀ ਵਿੱਚ) | 100/- ਰੁਪਏ |
| ਪਿਛਲਾ ਜੋੜ : | 355806 |
| ਇਸ ਵਾਰ ਸਹਾਇਤਾ : | 1250 |
| ਕੁੱਲ ਜੋੜ : | 357056 |

## ਸਤੰਬਰ - ਅਕਤੂਬਰ ਅੰਕ ਲਈ ਸਹਾਇਤਾ

| | |
|---|---|
| 1. ਸ਼੍ਰੀ ਫਰਜਿੰਦਰ ਸਿੰਘ ਪੁੱਤਰ ਸ਼੍ਰੀ ਲਾਭ ਸਿੰਘ, ਪਿੰਡ ਕਿਸ਼ਨਪੁਰਾ,ਡਾ. ਮਲੋਦ (ਲੁਧਿਆਣਾ) | 50/- ਰੁਪਏ |
| 2. ਸ਼੍ਰੀ ਜਤਿੰਦਰ ਸਿੰਘ ਪੁੱਤਰ ਸ਼੍ਰੀ ਦਰਸ਼ਨ ਸਿੰਘ ਗਿੱਲ ਮਾਰਫਤ ਜਤਿੰਦਰਾ ਜਨਰਲ ਸਟੋਰ, ਢੰਡਾਰੀ ਕਲਾਂ (ਲੁਧਿਆਣਾ) ਵੱਲੋਂ (ਆਪਣੀ ਸਪੁੱਤਰੀ ਮਨਮੀਤ 'ਮਨੂ ' ਦੇ ਜਨਮ ਦੀ ਖੁਸ਼ੀ 'ਚ) | 100/- ਰੁਪਏ |
| 3. ਸ਼੍ਰੀ ਸ਼ਰਨਜੀਤ ਸਿੰਘ ਪੁੱਤਰ ਸ਼੍ਰੀ ਲਾਭ ਸਿੰਘ, ਪਿੰਡ ਤੇ ਡ. ਧਮੋਟ (ਲੁਧਿਆਣਾ) | 100/- ਰੁਪਏ |
| 4. ਸ਼੍ਰੀ ਕਰਤਾਰ ਸਿੰਘ ਕੋਠੀਵਾਲਾ, ਪਿੰਡ ਭੋਜੋਵਾਲੀ, ਵਾਇਆ ਧੂਰੀ (ਸੰਗਰੂਰ) ਵੱਲੋਂ (ਆਪਣੀ ਪਤਨੀ ਸਰਦਾਰਨੀ ਮੁਖਤਿਆਰ ਕੌਰ ਦੀ ਯਾਦ ਵਿੱਚ) | 200/- ਰੁਪਏ |
| 5. ਸੁਖਬੀਰ ਕੌਰ ਕੋਟਕਪੂਰਾ ਵੱਲੋਂ ਆਪਣੇ ਜਨਮ ਦਿਨ ਦੀ ਖੁਸ਼ੀ ਵਿੱਚ | 100/- ਰੁਪਏ |
| 6. ਮਾ: ਬਲਬੰਤ ਸਿੰਘ 'ਡੋਡ ' ਪਿੰਡ ਤੇ ਡਾ. ਡੋਡ (ਫਰੀਦਕੋਟ) ਵੱਲੋਂ (ਆਪਣੇ ਪੋਤਰੇ ਦਰਸ਼ਦੀਪ ਦੇ ਜਨਮ ਦੀ ਖੁਸ਼ੀ ਵਿੱਚ) | 200/- ਰੁਪਏ |
| 7. ਵਿਛੜੇ ਤਰਕਸ਼ੀਲ ਮਾ:ਪਿਆਰਾ ਸਿੰਘ ਦੀ ਯਾਦ ਵਿੱਚ ਪਰਿਵਾਰ ਵੱਲੋਂ | 100/- ਰੁਪਏ |
| 8. ਸ਼੍ਰੀ ਬਲਵੰਤ ਸਿੰਘ ਸੰਧੂ, ਡੇਹਲੋਂ ਰੋਡ, ਸਾਹਮਣੇ ਸਿਨੇਮਾ ਘਰ, ਸਾਹਨੇਵਾਲ (ਲੁਧਿਆਣਾ) | 200/- ਰੁਪਏ |
| **ਵਿਦੇਸ਼ੀ ਸਹਾਇਤਾ :** | |
| 9. ਸ. ਅੱਛਰ ਸਿੰਘ ਖਰਲਵੀਰ, ਪ੍ਰਧਾਨ ਤਰਕਸ਼ੀਲ ਸੁਸਾਇਟੀ ਬਰਤਾਨੀਆ | 700/- ਰੁਪਏ |
| ਕੁੱਲ ਜੋੜ | 1750/- ਰੁਪਏ |

## ਲਾਈਫ ਮੈਂਬਰਸ਼ਿੱਪ

521. ਬੂਮਰਾ ਮੋਟਰ ਵਰਕਸ, ਮੰਡੀ ਡੱਬਵਾਲੀ (ਸਿਰਸਾ)।
522. ਮਾ: ਜਗਵਿੰਦਰ ਸਿੰਘ ਜੱਗੀ, ਪਿੰਡ ਡਡਹੇੜੀ, ਡਾਕ. ਗੋਬਿੰਦਗੜ ਮੰਡੀ ਤਹਿ. ਅਮਲੋਹ, ਜਿਲ੍ਹਾ ਫਤਹਿਗੜ੍ਹ ਸਾਹਿਬ।
523. ਧਾਲੀਵਾਲ ਇਲੈਕਟ੍ਰੀਕਲਜ, ਨਜਦੀਕ ਫੂਲਾਂਵਾਲਾ, ਨਾਕਾ ਨੰ: 45, ਮਲੋਟ ਰੋਡ, ਮੁਕਤਸਰ।
524. ਸ਼੍ਰੀ ਗੁਰਦੀਪ ਸਿੰਘ ਸਿੱਧੂ ਪੁੱਤਰ ਸ਼੍ਰੀ ਮਹਿੰਦਰ ਸਿੰਘ, ਪਿੰਡ ਤੇ ਡਾਕ. ਚੱਕ ਰੁਲਦੂ ਸਿੰਘ ਵਾਲਾ, ਨੇੜੇ ਸੰਗਤ ਮੰਡੀ, ਜਿਲ੍ਹਾ ਬਠਿੰਡਾ।



# ਤੁਹਾਡੇ - ਹੁੰਗਾਰੇ

ਆਪ ਲੋਕਾਂ ਨੇ ਅੰਧਵਿਸ਼ਵਾਸ਼ਾਂ ਵਿੱਚੋਂ ਕੱਢਣ ਦੀ ਜੋ ਲਹਿਰ ਤੋਰੀ ਹੈ, ਮੈਂ ਬਹੁਤ ਖੁਸ਼ ਹਾਂ। ਹੋਰ ਆਪ ਦਾ ਮੈਗਜੀਨ ਬਹੁਤ ਚੰਗਾ ਹੈ ਜਿਸ ਵਿੱਚ ਬਜੁਤ ਜਾਣਕਾਰੀ ਮਿਲਦੀ ਹੈ। ਛਲੇਡੇ ਬਾਰੇ, ਪਿੰਡ ਦੀ ਸੱਥ 'ਚੋਂ, ਸ਼ੰਕਾਂ ਨਵਿਰਤੀ, ਹੱਡਬੀਤੀਆਂ, ਪੁਨਰ ਜਨਮ ਦਾ ਪਰਦਾਫਾਸ਼ ਹੋਰ ਵੀ ਬਹੁਤ ਸਾਰੀ ਸਮੱਗਰੀ ਪੜ ਕੇ ਬਹੁਤ ਖੁਸ਼ੀ ਹੁੰਦੀ ਹੈ। ਆਪ ਮੈਗਜੀਨ ਨੂੰ ਮਾਸਕ ਕਰਨ ਦੀ ਖੇਚਲ ਕਰੋ।

ਦਵਿੰਦਰ ਸਿੰਘ।

ਮੈਂ 1991 ਤੋਂ ਤਰਕਸ਼ੀਲ ਮੈਗਜੀਨ ਪੜ ਰਿਹਾ ਹਾਂ ਅਤੇ ਮੈਂ ਉਸ ਤੋਂ ਬਾਅਦ ਤਰਕਸ਼ੀਲ ਬਣ ਗਿਆ। ਜੁਲਾਈ-ਅਗਸਤ ਅੰਕ ਵਿੱਚ ਚਿੱਠੀ ਇੱਕ ਪ੍ਰੇਮੀ ਦੀ ਲੇਖ ਬਹੁਤ ਚੰਗਾ ਲੱਗਾ। ਨੂਰ ਮਹਿਲ ਵਾਲੇ ਸੰਤਾਂ ਦੀ ਜੀਵਨੀ ਬਾਰੇ ਮੈਗਜੀਨ ਵਿੱਚ ਜਰੂਰ ਦੇਵੋ। ਅਤੇ ਬਹੁਤ ਅਫਸੋਸ ਦੀ ਗੱਲ ਹੈ ਕਿ ਮੁਫਤ ਇਲਾਜ ਕਰਨ ਵਾਲਿਆਂ ਤੇ ਪੁਲਸ ਝੂਠੇ ਪੁਲਸ ਕੇਸ ਪਾ ਰਹੀ ਹੈ। ਸ਼੍ਰੀ ਜਸਵੰਤ ਜੀਰਖ ਤੇ ਝੂਠੇ ਕੇਸ ਦੀ ਪਿੰਡ ਰਹੂੜਿਆਂ ਵਾਲੀ ਜਿਲਾ ਮੁਕਤਸਰ ਵੱਲੋਂ ਨਿਖੇਧੀ ਕਰਦੇ ਹਾਂ।

ਸੁਖਰਾਜ ਸਿੰਘ, ਅਜੈਬ ਸਿੰਘ,
ਮਿਸਤਰੀ ਬੇਅੰਤ ਸਿੰਘ, ਕਰਨੈਲ ਸਿੰਘ,
ਪਿੰਡ ਰਹੂੜਿਆਂ ਵਾਲੀ (ਜਿਲ੍ਹਾ ਮੁਕਤਸਰ)।

ਮੈਂ ਤਰਕਸ਼ੀਲ ਸੁਸਾਇਟੀ ਦਾ ਪੱਕਾ ਹਮਾਇਤੀ ਹਾਂ ਤੇ ਵਿਗਿਆਨਕ ਸੋਚ ਦਾ ਧਾਰਨੀ ਹਾਂ। ਜੁਲਾਈ-ਅਗਸਤ ਦਾ ਮੈਗਜੀਨ ਜਿਸ ਵਿੱਚ ਚਿੱਠੀ ਇੱਕ ਪ੍ਰੇਮੀ ਦੀ, ਸਭ ਤੋਂ ਵੱਧ ਪਛੜੇਵਾਂ ਅਤੇ ਪੁਰਾਤਨ ਸੋਚ ਬਹੁਤ ਹੀ ਪਸੰਦ ਆਇਆ। ਰਜਿੰਦਰ ਜਈ ਰੋਹੀੜਾ ਜੀ ਦਾ ਬਹੁਤ ਹੀ ਧੰਨਵਾਦ ਕਰਦਾ ਹਾਂ। ਬਾਕੀ ਸਾਰਾ ਹੀ ਮੈਗਜੀਨ ਬਹੁਤ ਪਸੰਦ ਆਇਆ। ਬਾਕੀ ਇਹ ਸੱਚ ਹੈ ਕਿ ਤਰਕਸ਼ੀਲ ਹਨੇਰੇ 'ਚੋਂ ਚਾਨਣ ਵੱਲ ਲਿਜਾਣ ਲਈ ਦੀਵੇ ਦਾ ਕੰਮ ਕਰ ਰਿਹਾ ਹੈ। ਅਸੀਂ ਸਾਰੇ ਮਿੱਤਰ ਇਹ ਮੰਗ ਕਰਦੇ ਹਾਂ ਕਿ ਤਰਕਸੀਲ ਹਰ ਮਹੀਨੇ ਛਪਣਾ ਚਾਹੀਦਾ ਹੈ। ਕਿਉਂਕਿ ਲੋਕਾਂ ਨੂੰ ਅਸੀਂ ਛੇਤੀ ਹੀ ਜਾਗਰਤ ਕਰ ਸਕੀਏ।

ਸੰਪੂਰਨ ਸਿੰਘ ਮਾਣਕ
ਮਾਣਕ ਟੇਲਰਜ਼ (ਪਾਤੜਾਂ ਮੰਡੀ)
ਪਟਿਆਲਾ।

ਮੈਨੂੰ ਤਰਕਸੀਲ ਨਾਲ ਬਹੁਤ ਪਿਆਰ ਹੈ। ਮੈਂ ਆਪਣੇ ਘਰ ਵਿੱਚੋਂ ਇੱਕ ਤਰਕਸੀਲ ਨੂੰ ਹੀ ਚੰਗਾ ਸਮਝਦਾ ਹਾਂ।ਸਿਰਫ ਤਰਕਸੀਲ ਹੀ ਵਹਿਮਾਂ ਭਰਮਾਂ 'ਚੋਂ ਜਾਗਰਿਤ ਕਰਦਾ ਹੈ।

ਸੁਧਾਰ ਸੰਕਰੇ, ਆਸਾ ਬਰਾੜ ਪੁਰੀ
ਜੀ. ਟੀ. ਬੀ. ਗੜ੍ਹ, ਮੋਗਾ।

ਧਰਮ ਨੇ ਪੁੰਨਦਾਨ, ਸਰਾਧ ਭੰਡਾਰੇ, ਡੇਰੇ ਅਤੇ ਮੱਠਾ ਦੀ ਪ੍ਰਥਾ ਰਾਹੀਂ ਸਾਡੇ ਦੇਸ਼ ਵਿੱਚ ਵਿਹਲੜਾਂ ਦਾ ਇੱਕ ਵਰਗ ਪੈਦਾ ਕਰ ਦਿੱਤਾ ਹੈ। ਅਜਿਹੇ ਲੋਕਾਂ ਕੋਲ ਜੋ ਕੁੱਝ ਵੀ ਪਹੁੰਚਦਾ ਹੈ, ਉਹ ਝੱਟ ਪੱਟ ਖਾਧਾ ਪਤਿਾ ਜਾਂਦਾ ਹੈ। ਮੰਗਤਾ ਵਿਹਲੜਾਂ ਦੀ ਪ੍ਰਮੁੱਖ ਉਦਾਹਰਨ ਹੈ। ਮੰਗਤਾ ਨਿਰੰਤਰ ਭੁੱਖ ਦਾ ਪ੍ਰਤੀਕ ਹੈ। ਮੰਗਤਾ ਇੱਕ ਅਜਿਹੀ ਭੁੱਕ ਹੈ ਜਿਹੜੀ ਰੱਜਦੀ ਨਹੀਂ। ਉਸਦੇ ਚਿਹਰੇ ਉਤੇ ਇੱਕ ਨਿਰੰਤਰ ਪ੍ਰਭਾਵ ਹੁੰਦਾ ਹੈ, ਹੋਰ ਲਿਆਓ ਹੋਰ ਲਿਆਓ.....। ਸਾਡੇ ਦੇਸ਼ ਵਿੱਚ ਧਰਮਾਂ "ਪਵਿੱਤਰ" ਵਿਹਲੜ ਪੈਦਾ ਕੀਤੇ ਹਨ।ਅਨੁਮਾਨ ਲਾਇਆ ਗਿਆ ਹੈ ਕਿ ਹਰ 10 ਕਾਮਿਆ ਪਿੱਛੇ ਇੱਕ ਵਿਹਲੜ ਧਰਤੀ ਉਤੇ ਬੀੜ ਬਣਿਆ ਹੋਇਆ ਹੈ। ਘਸੀ ਪਿਟੀ ਪ੍ਰੰਪਰਾ ਨੂੰ ਪਾਲ ਕੇ ਅਸੀਂ ਬਹੁਤ ਖੁਸ਼ ਹੁੰਦੇ ਹਾਂ, ਮਾਲਾ ਜਪਣੀ, ਨਾਮ ਜਪਣਾ ਆਦਿ ਕੰਮ ਨਹੀਂ ਸਗੋਂ ਕੀਮਤੀ ਸਮੇਂ ਨੂੰ ਧੱਕਾ ਦੇਣ ਦੇ ਤੁੱਲ ਹੈ।

(ਡਾ. ਨਰਿੰਦਰ ਕਪੂਰ ਦੀ ਕਿਤਾਬ 'ਚੋਂ ਧੰਨਵਾਦ ਸਹਿਤ)
ਗੁਰਮੇਲ ਸਿੰਘ ਫੱਕਰਸਰ ਮਾਰਫਤ
ਸੁੱਖਾ ਸਿੰਘ ਵਾਲਾ, ਮਾਨਸਾ।

ਆਪ ਦਾ ਮੈਗਜੀਨ ਜੁਲਾਈ-ਅਗਸਤ ਅੰਕ ਪੜ੍ਹਿਆ। ਪੜ੍ਹ ਕੇ ਨਵੀਆਂ ਵਿਗਿਆਨਕ ਖੋਜਾਂ ਦਾ ਪਤਾ ਲੱਗਿਆ।ਮੈਗਜੀਨ ਵਿੱਚ ਅਕਲਮੰਦ ਇਮਾਰਤਾਂ, ਛਲੇਡੇ ਦੀ ਦਾਸਤਾਨ, ਪਛੜੇਵਾਂ ਅਤੇ ਪੁਰਾਤਨ ਸੋਚ ਚੰਗੇ ਲੱਗੇ। ਮੇਹਰਬਾਨੀ ਕਰਕੇ ਮੈਗਜੀਨ ਮਾਸਕ ਕਰੋ।

ਰਣਜੀਤ ਸਿੰਘ, ਪਿੰਡ ਮੋਠਾਂਵਾਲਾ
ਡਾ. ਗੁਰੂਹਰਸਹਾਏ (ਫਿਰੋਜਪੁਰ)

ਜੁਲਾਈ-ਅਗਸਤ ਅੰਕ ਪੜ੍ਹਿਆ, ਬਹੁਤ ਵਧੀਆ ਲੱਗਿਆ। ਸੋਮਾ ਸਬਲੋਕ ਨਾਲ ਮੁਲਾਕਾਤ, ਛਲੇਡੇ ਦੀ ਦਾਸਤਾਨ, ਚਿੱਠੀ ਇੱਕ ਪ੍ਰੇਮੀ ਦੀ ਬਹੁਤ ਹੀ ਵਧੀਆ ਲੱਗੇ। ਅਕਲਮੰਦ ਇਮਾਰਤਾਂ ਬਾਰੇ ਜਾਣਕਾਰੀ ਸਚਮੁੱਚ ਹੀ ਬਹੁਤ ਹੈਰਾਨ ਕਰਨ ਵਾਲੀ ਸੀ। ਕੇਸ ਰਿਪੋਰਟਾਂ ਵੀ ਵਧੀਆ ਸਨ।

ਜਸਵੀਰ ਸਿੰਗ ਪੁੱਤਰ ਸ਼੍ਰੀ ਗੁਰਚਰਨ ਸਿੰਘ
ਪਿੰਡ ਤਰੰਜੀ ਖੇੜਾ ਵਾਇਆ ਸੂਲਰ ਘਰਾਟ
(ਸੰਗਰੂਰ)।

ਸਭ ਤੋਂ ਪਹਿਲਾਂ ਮੈਂ ਆਪ ਜੀ ਨੂੰ ਤਰਕਸ਼ੀਲ ਮੈਗਜੀਨ ਦੇ ਪੰਨੇ ਵਧਾਉਣ ਤੇ ਬਹੁਤ ਬਹੁਤ ਵਧਾਈ ਦਿੰਦਾ ਹਾਂ। ਮੈਂ ਤਰਕਸ਼ੀਲ ਸਾਹਿਤ ਤਕਰੀਬਨ ਛੇ ਸਾਲਾਂ ਤੋਂ ਪੜ੍ਹਦਾ ਆ ਰਿਹਾ ਹਾਂ। ਸ਼੍ਰੀ ਮਾਨ ਜੀ ਜਿਵੇਂ ਤੁਸੀਂ ਤਰਕਸ਼ੀਲ ਮੈਗਜੀਨ ਵਿੱਚ ਮਾਨਸਿਕ ਰੋਗਾਂ ਬਾਰੇ ਜਾਂ ਕਈ ਹੋਰ ਕਿਸਮ ਦੀਆਂ ਬੀਮਾਰੀਆਂ ਬਾਰੇ ਜਾਣਕਾਰੀ ਦਿੰਦੇ ਰਹਿੰਦੇ ਹੋ ਉਹ ਬਹੁਤ ਹੀ ਵਧੀਆ ਤੇ ਜਾਣਕਾਰੀ ਭਰਪੂਰ ਹੁੰਦੀ ਹੈ। ਇਸ

ਤਰ੍ਹਾਂ ਦੇ ਲੇਖ ਕਈ ਮੇਰੇ ਵਰਗੇ ਲੋਕ ਪੜ੍ਹਕੇ ਸਾਧਾਂ ਸੰਤਾਂ ਦੇ ਡੇਰਿਆਂ ਜਾਂ ਅਖੌਤੀ ਡਾਕਟਰਾਂ, ਨੀਮ ਹਕੀਮਾਂ ਦੇ ਚੁੰਗਲ ਤੋਂ ਬਚ ਜਾਂਦੇ ਹਨ। ਮੈਂ ਇੱਕ ਵਿਾਰ ਫਿਰ ਤੁਹਾਡਾ ਬਹੁਤ-2 ਧੰਨਵਾਦ ਕਰਦਾ ਹਾਂ।

ਜਸਪਾਲ ਸਿੰਘ,
ਅਡਲਾ ਖੁਰਦ।

ਮੈਗਜੀਨ ਦੀ ਕੀਮਤ ਵਿੱਚ ਵਾਧਾ ਪਾਠਕਾਂ ਦਾ ਦਾਇਰਾ ਘਟਾਏਗਾ ਅਤੇ ਨਾਲ ਹੀ ਪੰਨਿਆ ਵਿੱਚ ਵਾਧਾ ਪ੍ਰਸ਼ੰਸ਼ਾਂਯੋਗ ਉਦਮ ਹੈ। ਖੁਸ਼ਵੰਤ ਬਰਗਾੜੀ ਜੀ ਦੇ ਗੀਤ ਦੰਭੀ ਸਾਧਾਂ ਸੰਤਾਂ ਤੇ ਕਰਾਰੀ ਚੋਟ ਸੀ। ਮਾਨਸਿਕ ਸ਼ਾਂਤੀ ਅਤੇ ਵਿਗਿਆਨ, ਪੂਨਮ ਪ੍ਰੀਤ ਲੜੀ ਦੀ ਮੁਲਾਕਾਤ, ਸ਼ੋਰ ਪ੍ਰਦੂਸ਼ਣ ਆਦਿ ਲੇਖ ਨਵੀਆਂ ਗੱਲਾਂ ਦੱਸਣ ਵਿੱਚ ਕਾਮਯਾਬ ਰਹੇ।

ਕਰਮਜੀਤ ਸਿੰਘ, ਮਾਰਫਤ
ਡਾ. ਕੇ.ਕੇ ਬਜਾਜ,
ਮਾਲ ਰੋਡ ਬਠਿੰਡਾ ।

ਮਈ ਜੂਨ ਦਾ ਮੈਗਜੀਨ ਮੇਰੀ ਜਿੰਦਗੀ ਦਾ ਹਿੱਸਾ ਸੀ। ਭੈਣ ਪੂਨਮ ਪ੍ਰੀਤਲੜੀ ਨਾਲ ਹੋਈ ਮੁਲਾਕਾਤ ਔਰਤਾਂ ਤੇ ਹੋ ਰਹੇ ਅੱਤਿਆਚਾਰਾਂ ਬਾਰੇ ਚਾਨਣਾ ਪਾਇਆ। ਸ਼ੋਰ ਪ੍ਰਦੂਸ਼ਣ ਬਾਰੇ ਦਿੱਤੀ ਜਾਣਕਾਰੀ ਸਲਾਘਯੋਗ ਸੀ। ਬਾਬਿਆਂ ਦਾ ਤਵੀਤ ਕਹਾਣੀ ਤਰਕ ਦੀ ਰੌਸ਼ਨੀ ਦਿੰਦੀ ਸੀ। ਸਰਸੇ ਵਾਲਿਆਂ ਦਾ ਪਰਦਾਫਾਸ਼ ਕਰਨ ਦਾ ਬਹੁਤ-2 ਧੰਨਵਾਦ।

ਕਰਮ ਧਰਮਪ੍ਰੀਤ
ਪਿੰਡ ਬੁਰਜ ਗਿੱਲ (ਬਠਿੰਡਾ)

ਇੱਕ ਸ਼੍ਰੋਮਣੀ ਸੰਤ ਖਾਲਸਾ ਨਾਂ ਦਾ ਮਾਸਕ ਮੈਗਜੀਨ ਤਪੋਬਣ ਢੱਕੀ ਸਾਹਿਬ ਮਕਸੂਦੜਾ, ਜਿਲ੍ਹਾ ਲੁਧਿਆਣਾ ਤੋਂ ਨਿਕਲਦਾ ਹੈ। ਉਸਦੇ ਮਾਰਚ 1998 ਦੇ ਅੰਕ ਵਿੱਚ 36 ਸਫੇ ਤੇ ਖਬਰ ਛਪੀ ਸੀ ਜਿਸ ਦੀ ਤੁਹਾਨੂੰ ਉਸ ਰਸਾਲੇ ਤੋਂ ਫੋਟੋ ਸਟੇਟ ਕਰਵਾ ਕੇ ਭੇਜੀ ਹੈ। ਇਸ ਦਾ ਜਵਾਬ ਜਰੂਰ ਦੇਣਾ।

ਰਮਨਜ਼ੀਤ ਸਿੰਘ ਗਿੱਲ
ਪਿੰਡ ਤੇ ਡ. ਮਕਸੂਦੜਾ, ਜਿਲ੍ਹਾ ਲੁਧਿਆਣਾ -141416

ਉਪਰੋਕਤ ਪੱਤਰ ਅਧੀਨ ਫੋਟੋ ਸਟੇਟ ਕਾਪੀ ਦੀ ਲਿਖਤ ਹੇਠ ਲਿਖੇ ਅਨੁਸਾਰ ਹੈ :-23 ਜਨਵਰੀ ਤੋਂ 27 ਜਨਵਰੀ ਤੱਕ ਨਗਰ ਫੱਗੂਵਾਲ ਨੇੜੇ ਭਵਾਨੀਗੜ੍ਹ, ਸਾਹਿਬ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਚਰੰਨ ਛੋਹ ਪ੍ਰਾਪਤ ਗੁਰਦੁਆਰਾ ਸਾਹਿਬ ਵਿਖੇ ਕੀਰਤਨ ਦਰਬਾਰ ਸਜੇ। ਬਾਬਾ ਜੀ ਨੇ ਗੁਰਮਤਿ ਦੇ ਵੱਖ-ਵੱਖ ਵਿਸ਼ਿਆ ਤੇ ਭਰਪੂਰ ਰੌਸ਼ਨੀ ਪਾਈ। ਆਖਰੀ ਦਿਨ ਅੰਮ੍ਰਿਤ ਦੀ ਦਾਤ ਵਰਤਾਈ ਗਈ, ਸੈਂਕੜੇ ਪ੍ਰਾਣੀਆ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਪੂਰਨ ਗੁਰਮਤਿ ਮਰਿਆਦਾ ਅਨੁਸਾਰ ਅੰਮ੍ਰਿਤ ਛਕਾਉਣ ਉਪਰੰਤ ਐਸੀ ਅੰਮ੍ਰਿਤ ਦੀ ਜ਼ਾਹਿਰ ਕਲਾ ਵਾਪਰੀ ਕਿ ਕੰਧਾਂ ਵਿੱਚੋਂ, ਛੱਤ ਵਿੱਚੋਂ ਅੰਮ੍ਰਿਤ ਝਰਨੇ ਵਗਣ ਲੱਗ ਪਏ। ਇਹ ਕਲਾ ਤਿੰਨ ਦਿਨ ਵਾਪਰੀ। ਸੰਗਤਾਂ ਨਗਰ ਤੋਂ ਮੁੜ ਮੁੜ ਕੇ ਵਾਪਸ ਵੇਖਣ ਲਈ ਆਈਆਂ, ਹੱਥਾਂ ਨਾਲ, ਕੰਧਾਂ ਤੋਂ ਅੰਮ੍ਰਿਤ ਲਾਹ ਲਾਹ ਕੇ ਕੌਲੀਆਂ ਵਿੱਚ ਪਾ ਪਾ ਕੇ ਘਰਾਂ ਨੂੰ ਲੈ ਗਈਆਂ ਅਤੇ ਛਕਿਆ। ਉਸੇ ਦਿਨ ਰਾਤ ਨੂੰ ਲਾਈਟ ਚਲੀ ਗਈ, ਸੋ ਗ੍ਰੰਥੀ ਸਿੰਘ ਜੀ ਨੇ ਰਾਤ ਨੂੰ ਤਕਰੀਬਨ 12 ਵਜੇ ਆ ਕੇ ਦੇਖਿਆ ਦਰਬਾਰ ਸਾਹਿਬ ਵਿੱਚ ਪੱਖੇ ਆਪਣੇ ਆਪ ਚੱਲ ਰਹੇ ਸਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁੱਖ ਅਸਥਾਨ ਵਾਲਾ ਪਲੰਘ ਆਪਣੇ ਆਪ ਹੀ ਝੂਲ ਰਿਹਾ ਸੀ, ਅੰਮ੍ਰਿਤ ਦੇ ਨਾਲ ਰੁਮਾਲੇ ਵੀ ਗਿੱਲੇ ਹੋ ਗਏ ਸਨ। ਸਭ ਸੰਗਤਾਂ ਇਹ ਅਜਬ ਪ੍ਰਤੱਖ ਅੰਮ੍ਰਿਤ ਦੀ ਪ੍ਰਗਟ ਕਲਾ ਵੇਖ ਕੇ ਹੈਰਾਨ ਹੋ ਗਈਆਂ ਅਤੇ ਧੰਨ ਧੰਨ ਕਰ ਰਹੀਆਂ ਸਨ। ਗੁਰੂ ਸਾਹਿਬ ਕਿਤੇ ਗਏ ਨਹੀਂ, ਉਹ ਆਪਦੇ ਖਾਲਸੇ ਦੇ ਅੰਗ ਸੰਗ ਹਨ, ਆਪਣੇ ਖਾਲਸੇ ਵਿੱਚ ਵਰਤਦੇ ਹਨ, ਪ੍ਰੰਤੂ ਨਾਸਤਿਕ ਲੋਕਾਂ ਨੂੰ ਵਿਸ਼ਵਾਸ਼ ਨਹੀਂ ਆ ਸਕਦਾ।

ਇੱਕ ਵੱਖਰੀ ਫੋਟੋ ਕਾਪੀ ਦੀ ਕਟਿੰਗ ਰਾਹੀਂ ਇਹ ਵੀ ਲਿਖਿਆ ਗਿਆ ਹੈ ਕਿ ਤਪੋਬਣ ਢੱਕੀ ਸਾਹਿਬ ਮਕਸੂਦੜਾ ਲੁਧਿਆਣਾ ਵਿੱਚ ਸ਼ਰਤੀਆ ਲੜਕਾ ਹੋਣ ਦੀ ਦਵਾਈ ਦਿੱਤੀ ਜਾਂਦੀ ਹੈ।

**ਸਪੱਸ਼ਟੀਕਰਨ :-**

ਤਰਕਸ਼ੀਲ ਸੁਸਾਇਟੀ ਹਮੇਸ਼ਾਂ ਹੀ ਅਜਿਹੇ ਢੌਂਗੀ ਸਾਧਾਂ ਸੰਤਾਂ ਦੇ ਪਰਦੇ ਫਾਸ਼ ਕਰਕੇ ਲੋਕਾਂ ਨੂੰ ਸਪੱਸ਼ਟ ਕਰਦੀ ਆ ਰਹੀ ਹੈ ਕਿ ਹਰ ਇੱਕ ਘਟਨਾ ਵਾਪਰਨ ਪਿੱਛੇ ਕੋਈ ਨਾ ਕੋਈ ਵਿਗਿਆਨਕ ਕਾਰਨ ਹੁੰਦਾ ਹੈ। ਜੇਕਰ ਉਪਰੋਕਤ ਘਟਨਾ ਕਿਸੇ ਢੰਗ ਨਾਲ ਵਾਪਰੀ ਹੈ ਤਾਂ ਇਸ ਪਿੱਛੇ ਵੀ ਫੋਕੀ ਸੁਹਰਤ ਪ੍ਰਾਪਤ ਕਰਨ ਲਈ ਵਿਗਿਆਨਕ ਢੰਗ ਵਰਤਕੇ ਭੋਲ਼ੇ ਭਾਲੇ ਲੋਕਾਂ ਨੂੰ ਧੋਖਾ ਦਿੱਤਾ ਗਿਆ ਹੈ। ਤਰਕਸ਼ੀਲ ਸੁਸਾਇਟੀ ਅਜਿਹੇ ਦਾਅਵੇਦਾਰਾਂ ਤੋਂ ਲੋਕਾਂ ਨੂੰ ਸੁਚੇਤ ਰਹਿਣ ਦੀ ਅਪੀਲ ਕਰਦੀ ਹੈ ਅਤੇ ਆਸ ਕਰਦੀ ਹੈ ਕਿ ਅਜਿਹੇ ਸਾਧਾਂ ਸੰਤਾਂ ਨੂੰ ਆਪਣੇ ਹਰ ਦੀਵਾਨ ਮੌਕੇ ਅਜਿਹਾ ਵਰਤਾਰਾ ਕਰਕੇ ਵਿਖਾਉਣ ਲਈ ਤਰਕਸ਼ੀਲ ਸੁਸਾਇਟੀ ਦਾ ਚੈਲਿੰਜ ਕਬੂਲ ਕਰਨ ਲਈ ਕਹਿਣਗੇ।

ਨਾਸਤਿਕ ਲੋਕਾਂ ਵਿਰੁੱਧ ਭੰਡੀ ਪ੍ਰਚਾਰ ਕਰਕੇ ਅਜਿਹੇ ਸਾਧ ਸੰਤ ਲੋਕਾਂ ਨੂੰ ਸੱਚ ਤੋਂ ਦੂਰ ਰੱਖਕੇ ਆਪਣਾ ਸੁੱਖਾਂ ਭਰਿਆ ਜੀਵਨ ਲੋਕਾਂ ਦੀ ਕਿਰਤ ਕਮਾਈ ਤੇ ਬਰਕਰਾਰ ਰੱਖਣਾ ਚਾਹੁੰਦੇ ਹਨ।

ਅਜੇ ਤੱਕ ਮੈਡੀਕਲ ਸਾਇੰਸ ਵਿੱਚ ਅਜਿਹੀ ਕਿਸੇ ਵੀ ਦਵਾਈ ਦੀ ਹੋਂਦ ਨਹੀਂ ਜਿਸ ਨੂੰ ਵਰਤਕੇ ਸ਼ਰਤੀਆ ਲੜਕਾ ਪੈਦਾ ਹੋ ਸਕਦਾ ਹੋਵੇ। ਦਵਾਈ ਦੇ ਕੇ ਸ਼ਰਤੀਆ ਮੁੰਡਾ ਪੈਦਾ ਕਰਨ ਦਾ ਪਰਚਾਰ ਕਰਨਾ ਵੀ ਲੋਕਾਂ ਦੀ ਅਗਿਆਨਤਾ ਦਾ ਨਜਾਇਜ ਫਾਇਦਾ ਉਠਉਣ ਤੋਂ ਬਿਨਾਂ ਕੁੱਝ ਨਹੀਂ।

-ਅਦਾਰਾ ਤਰਕਸ਼ੀਲ

ਤਰਕਸ਼ੀਲ ਸੁਸਾਇਟੀ ਬਰਤਾਨੀਆ ਦੇ ਜਨਰਲ ਸਕੱਤਰ ਸ਼੍ਰੀ ਹਰੀਸ਼ ਮਲਹੋਤਰਾ ਦੀ ਪੰਜਾਬ ਫੇਰੀ ਦੌਰਾਨ ਸ਼੍ਰੀ ਬਲਵਿੰਦਰ ਬਰਨਾਲਾ ਵੱਲੋਂ ਉਹਨਾਂ ਨਾਲ ਕੀਤੀ ਗਈ ਵਿਸ਼ੇਸ ਮੁਲਾਕਾਤ ਅਗਲੇ ਅੰਕ ਵਿੱਚ ਛਾਪੀ ਜਾਵੇਗੀ।



ਸਫਾ 3 ਦੀ ਬਾਕੀ :
ਪਰ ਇਹ ਬੜੀ ਹਾਸੋਹੀਣੀ ਗੱਲ ਹੈ ਕਿ ਹੈਲਮਟ ਦਾ ਵਿਰੋਧ ਧਾਰਮਿਕ ਵਿਅਕਤੀਆਂ ਅਤੇ ਸੰਸਥਾਵਾਂ ਵੱਲੋਂ ਹੋ ਰਿਹਾ ਹੈ। ਹੈਲਮਟ ਪਹਿਣ ਦੇ ਵਿਗਿਆਨਕ ਫਾਇਦਿਆਂ ਨੂੰ ਵਿਚਾਰਨ ਦੀ ਥਾਂ ਤੇ ਧਾਰਮਿਕ ਜਜਬਾਤਾਂ ਨੂੰ ਭੜਕਾਇਆ ਜਾ ਰਿਹਾ ਹੈ। ਹੈਲਮਟ ਦੇ ਖਿਲਾਫ ਅਖਬਾਰਾਂ ਵਿੱਚ ਬਿਆਨ ਦਿੱਤੇ ਜਾ ਰਹੇ ਹਨ, ਪ੍ਰਦਰਸ਼ਨ ਕੀਤੇ ਗਏ ਹਨ ਅਤੇ ਇਸ ਫੈਸਲੇ ਦੇ ਖਿਲਾਫ ਅਪੀਲ ਕੀਤੀ ਗਈ ਹੈ। ਸ਼ਾਇਦ ਅਜਿਹਾ ਰੌਲਾ ਪਾਉਣ ਵਾਲੇ ਮਨੁੱਖੀ ਜਿੰਦਗੀ ਦੀ ਕੀਮਤ ਨੂੰ ਧਰਮ ਦੀ ਨਿਰਜਿੰਦ ਕੀਮਤ ਤੋਂ ਘਟਾਕੇ ਦੇਖਦੇ ਹਨ। ਜਾਪਦਾ ਹੈ ਧਾਰਮਿਕ ਲੋਕਾਂ ਦੇ ਅਧੀਨ ਹੈਲਮਟ ਪਹਿਨਣ ਤੋਂ ਛੋਟ ਦਿੱਤੀ ਜਾਵੇਗੀ, ਪਰ ਇਓਂ ਕਰਕੇ ਨਿਆਂ ਪਾਲਿਕਾ ਨਾ ਕੇਵਲ ਮਨੁੱਖੀ ਜਿੰਦਗੀਆਂ ਦਾ ਠੇਕਾ ਹੀ ਧਰਮ ਦੇ ਠੇਕਾਦਾਰਾਂ ਨੂੰ ਦੇ ਰਹੀ ਹੋਵੇਗੀ ਸਗੋਂ ਧਰਮ ਨੂੰ ਕਾਨੂੰਨ ਤੋਂ ਉਪਰ ਕਰਕੇ ਗਲਤ ਪ੍ਰਥਾ ਵੀ ਪਾ ਰਹੀ ਹੋਵੇਗੀ।

ਚਰਚਾ ਦਾ ਵਿਸ਼ਾ ਬਣਿਆ ਦੂਜਾ ਮੁੱਦਾ ਕੁੱਝ ਬਾਹਰਲੇ ਦੇਸ਼ਾਂ ਦੇ ਧਾਰਮਿਕ ਸਥਾਨਾਂ ਵਿੱਚ ਲੰਗਰ ਜਮੀਨ ਦੀ ਥਾਂ ਤੇ ਕੁਰਸੀਆਂ ਮੇਜਾਂ ਉਪਰ ਖਾਣ ਬਾਰੇ ਹੈ। ਤਰਕਸ਼ੀਲ ਦ੍ਰਿਸਟੀਕੋਣ ਅਨੁਸਾਰ ਲੰਗਰ ਦੀ ਭਵਨਾਂ ਹਰ ਲੋੜਵੰਦ ਲਈ ਬਿਨਾਂ ਉਚ ਨੀਚ ਤੋਂ ਖਾਣਾ ਪਰੋਸਣ ਦੀ ਹੈ।ਵਿਦੇਸ਼ੀਆਂ ਨੇ ਜੇ ਆਪਣੇ ਉਥੋਂ ਦੇ ਰਹਿਣ ਸਹਿਣ ਅਨੁਸਾਰ ਇਸ ਵਿੱਚ ਤਬਦੀਲੀ ਕਰ ਲਈ ਸੀ ਤਾਂ ਇਹ ਕੋਈ ਅਪਰਾਧ ਨਹੀਂ ਸੀ. ਸਗੋਂ ਮਨੁੱਖੀ ਜੀਵਨ ਦਾ ਨਵੀਆਂ ਪ੍ਰਸਥਿਤੀਆਂ ਅਨੁਸਾਰ ਢਲਣ ਦੀ ਯੋਗ ਉਦਾਹਰਨ ਸੀ। ਪਰ ਰਾਜਸੀ ਕਾਰਨਾਂ ਕਰਕੇ ਧਾਰਮਿਕ ਭਾਵਨਾਵਾਂ ਭੜਕਾਈਆਂ ਗਈਆਂ,ਫਤਵੇ ਜਾਰੀ ਹੋਏ, ਦੋ ਧੜਿਆਂ ਦੀ ਲੜਾਈ ਰੋਕਣ ਲਈ ਪੁਲਸ ਨੂੰ ਦਖਲ ਅੰਦਾਜੀ ਕਰਨੀ ਪਈ ਅਤੇ ਅਜੇ ਵਿਵਾਦ ਜਾਰੀ ਹੈ। ਇਹ ਸਭ ਕੁੱਝ ਧਾਰਮਿਕ ਸੋਚਣੀ ਦੇ ਜੜ੍ਹ, ਪਰੰਪਰਾਂ ਪੂਜ ਹੋਣ ਅਤੇ ਸਮੇਂ ਦੇ ਨਾਲ ਨਾ ਬਦਲਣ ਵਾਲੇ ਰੂਪ ਦੀ ਦੱਸ ਪਾਉਂਦਾ ਹੈ। ਮਨੁੱਖੀ ਜਿੰਦਗੀ ਤਾਂ ਦਰਿਆਵਾਂ ਵਰਗੀ ਹੁੰਦੀ ਹੈ, ਇਸਦੇ ਨਿਰੰਤਰ ਵਗਦੇ ਰਹਿਣ ਵਿੱਚ ਹੀ ਤਾਜਗੀ ਰਹਿੰਦੀ ਹੈ ਪਰ ਧਰਮ ਇਸਨੂੰ ਬੰਨ੍ਹ ਮਾਰਕੇ ਬੇਹੇ ਪਾਣੀਆ ਵਿੱਚ ਬਦਲਣ ਦੀ ਚੇਸਟਾ ਕਰਦਾ ਹੈ। ਜਿਸ ਬਾਰੇ ਮਨਾਂ ਦੇ ਬੂਹੇ ਬਾਰੀਆਂ ਖੁੱਲੇ ਰੱਖ ਕੇ ਸੋਚਣ ਦੀ ਅਣਸਰਦੀ ਲੋੜ ਹੈ।

# ਤਰਕਸ਼ੀਲ ਚਿੰਤਕ - ਮਾਸਟਰ ਪਿਆਰਾ ਸਿੰਘ ਨਹੀਂ ਰਹੇ

- ਮਾ. ਭਜਨ ਸਿੰਘ



ਸ਼੍ਰੀ ਪਿਆਰਾ ਸਿੰਘ ਖੇਤੀ ਬਾੜੀ ਮਾਸਟਰ, ਸਰਕਾਰੀ ਹਾਈ ਸਕੂਲ , ਗਿੱਲ (ਲੁਧਿਆਣਾ) 12-7-98 ਨੂੰ ਅਚਨਚੇਤ ਦਿਲ ਦੇ ਦੌਰੇ ਕਾਰਨ ਆਪਣੇ ਤਰਕਸ਼ੀਲ, ਜਮਹੂਰੀ ਸੰਗੀਆਂ ਨੂੰ ਸਦਾ ਲਈ ਸਰੀਰਕ ਵਿਛੋੜਾ ਦੇ ਗਏ । ਪਰ ਉਹਨਾਂ ਦੇ ਵਿਚਾਰਾਂ ਦਾ ਹੰਢਾਇਆ ਸੱਚ ਉਦੋਂ ਸਿਰ ਚ ਬੋਲਿਆ ਜਦੋਂ ਉਹਨਾਂ ਦਾ ਸਸਕਾਰ ਤਰਕਸ਼ੀਲ ਕਦਰਾਂ ਅਨੁਸਾਰ ਬਿਨ੍ਹਾਂ ਕਿਸੇ ਧਾਰਮਿਕ ਰਵਾਇਤ ਦੇ ਕੀਤਾ ਗਿਆ ਜੋ ਕਿ ਮਨੁੱਖੀ ਜੀਵਨ ਬਾਰੇ ਵਿਗਿਆਨਕ ਪੈਂਤੜੇ ਦਾ ਲਾਮਿਸਾਲ ਅਤੇ ਉਘੜਵਾਂ ਇਜ਼ਹਾਰ ਸੀ ਅਤੇ ਆਮ ਲੋਕਾਂ ਲਈਇੱਕ ਪ੍ਰੇਰਨਾ ਸਰੋਤ ਹੋ ਨਿਬੜਿਆ।

ਇਸ ਦ੍ਰਿੜ ਅਤੇ ਪ੍ਰਤੀਬੱਧ ਸਾਥੀ ਦੀ ਯਾਦ ਵਿੱਚ 18-7-98 ਨੂੰ ਸ਼ਰਧਾਂਜਲੀ ਸਮਾਗਮ ਕੀਤਾ ਗਿਆ। ਸ਼ਰਧਾਂਜਲੀ ਸਮਾਗਮ ਦੇ ਸ਼ੁਰੂ ਵਿੱਚ ਡੀ. ਟੀ. ਐਫ. ਦੇ ਮਾਸਟਰ ਭਜਨ ਸਿੰਘ, ਜੁਗਿੰਦਰ ਅਜਾਦ, ਯਸ਼ਪਾਲ ਅਤੇ ਜਸਦੇਵ ਸਿੰਘ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਜਸਵੰਤ ਜੀਰਖ, ਬਲਵਿੰਦਰ ਬਰਨਾਲਾ ਅਤੇ ਨਿਰਮਲ ਸਿੰਘ, ਜਮਹੂਰੀ ਅਧਿਕਾਰ ਸਭਾ ਦੇ ਡਾ. ਹਰਬੰਸ ਸਿੰਘ ਅਤੇ ਨਰਿੰਦਰ ਨਿੰਦੀ, ਇਨਕਲਾਬੀ ਕੇਂਦਰ ਪੰਜਾਬ ਦੇ ਕੰਵਲਜੀਤ ਖੰਨਾ ਅਤੇ ਪਲਸ ਮੰਚ ਦੇ ਕਸਤੂਰੀ ਲਾਲ ਨੇ ਮਾਸਟਰ ਪਿਆਰਾ ਸਿੰਘ ਦੀ ਫੋਟੋ ਨੂੰ ਫੁੱਲਾਂ ਦੇ ਹਾਰ ਪਾ ਕੇ ਉਨ੍ਹਾਂ ਦੇ ਅਧੂਰੇ ਕਾਰਜ ਨੂੰ ਪੂਰਾ ਕਰਨ ਦਾ ਪ੍ਰਣ ਲਿਆ। ਇਸ ਤੋਂ ਇਲਾਵਾ ਪੀ. ਏ. ਯੂ. ਇੰਪਲਾਈਜ ਯੂਨੀਅਨ ਦੇ ਆਗੂ ਅੰਮ੍ਰਿਤ ਪਾਲ, ਸਕੂਲ ਦੇ ਹੈਡ ਮਾਸਟਰ ਰੋਹਤਾਸ਼ ਕੁਮਾਰ, ਗੋਰਮਿੰਟ ਟੀਚਰਜ ਯੂਨੀਅਨ ਦੇ ਆਗੂ ਜਗਦੇਵ ਸਿੰਘ ਗਰਚਾ, ਗੋਰਮਿੰਟ ਸਕੂਲ ਟੀਚਰਜ ਯੂਨੀਅਨ ਦੇ ਆਗੂ ਭਜਨ ਸਿੰਘ ਆਦਿ ਨੇ ਵਿਛੜੇ ਆਗੂ ਨੂੰ ਸ਼ਰਧਾਂਜਲੀ ਭੇਂਟ ਕੀਤੀ। ਤਰਕਸ਼ੀਲ ਸੁਸਾਇਟੀ ਦੀਆਂ ਸੁਧਾਰ, ਰਾੜਾ ਸਾਹਿਬ, ਤੇ ਲੁਧਿਆਣਾ ਇਕਾਈਆਂ, ਸਾਥੀ ਵਿਜੇ ਨਰਾਇਣ ਦੀ ਅਗਵਾਈ 'ਚ ਮੋਲਡਰ ਐਂਡ ਸਟੀਲ ਵਰਕਰਜ ਯੂਨੀਅਨ, ਸਾਥੀ ਪ੍ਰਭਾਕਰ ਦੀ ਅਗਵਾਈ 'ਚ ਪੰਜਾਬ ਇੰਡਸਟਰੀਅਲ ਵਰਕਰਜ ਯੂਨੀਅਨ, ਮੁਹੱਲਾ ਨਿਵਾਸੀਆਂ, ਰਿਸ਼ਤੇਦਾਰਾਂ ਅਤੇ ਅਧਿਆਪਕਾਂ ਦੀ ਭਰਵੀਂ ਸ਼ਮੂਲੀਅਤ ਸਾਥੀ ਪਿਆਰਾ ਸਿੰਘ ਦੀ ਮਕਬੂਲੀਅਤ ਨੂੰ ਉਜਾਗਰ ਕਰ ਰਹੀ ਸੀ।

ਵੱਖ-ਵੱਖ ਬੁਲਾਰਿਆਂ ਨੇ ਮਾ. ਪਿਆਰਾ ਸਿੰਘ ਨੂੰ ਇੱਕ ਗਹਿਰ ਗੰਭੀਰ ਸਖਸ਼ੀਅਤ ਦੇ ਮਾਲਕ ਐਲਾਨਿਆ ਜੋ ਸਮਾਜ 'ਚ ਫੈਲੇ ਜਮਾਤੀ ਵਿਤਕਰੇ ਤੇ ਅਧਾਰਤ ਗੈਰ ਵਿਗਿਆਨਕ ਵਰਤਾਰੇ, ਭ੍ਰਿਸ਼ਟਾਚਾਰ, ਅਫਸਰਸ਼ਾਹੀ, ਬੇਰੁਜਗਾਰੀ, ਭੁੱਖਮਰੀ, ਮੰਦਹਾਲੀ ਅਤੇ ਬੌਧਿਕ ਖੜੋਤ ਤੋਂ ਹਰ ਵੇਲੇ ਫਿਕਰਮੰਦ ਰਹਿੰਦੇ ਸਨ। ਇਨ੍ਹਾਂ ਅਲਾਮਤਾਂ ਤੋਂ ਰਹਿਤ ਸਮਾਜ ਦੀ ਸਿਰਜਨਾ ਲਈ ਸਾਥੀ ਪਿਆਰਾ ਸਿੰਘ ਆਖਰੀ ਸਾਹਾਂ ਤੱਕ ਜੂਝਦੇ ਰਹੇ।

ਇਸ ਸਾਰੇ ਸਮਾਗਮ ਵਿੱਚ ਸਟੇਜ ਦੀ ਜਿੰਮੇਵਾਰੀ ਡੀ. ਟੀ. ਐਫ. ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਲੁਧਿਆਂਣਾ ਇਕਾਈ ਦੇ ਮੈਂਬਰ ਮਾ. ਜਰਨੈਲ ਸਿੰਘ ਨੇ ਨਿਭਾਈ। ਉਸਦੇ ਪਰਿਵਾਰ ਦੇ ਮੈਂਬਰਾਂ ਵੱਲੋਂ ਬਿਨਾਂ ਕਿਸੇ ਵਾਦ-ਵਿਵਾਦ ਵਿੱਚ ਪਿਆਂ ਤਰਕਸ਼ੀਲ ਢੰਗ ਨਾਲ ਕੀਤੀਆਂ ਰਸਮਾਂ ਵਿੱਚ ਦਿੱਤਾ ਬਿਨਾਂ ਸ਼ਰਤ ਸਾਥ ਆਪਣੇ ਆਪ 'ਚ ਇੱਕ ਮਿਸਾਲ ਹੋ ਨਿਬੜਿਆ।




ਹੁਸ਼ਿਆਰਪੁਰ ਵਿਖੇ ਹੋਏ ਤਰਕਸ਼ੀਲ ਕਾਡਰ ਕੈਂਪ ਅਤੇ ਸੈਮੀਨਾਰ ਦੀ ਇੱਕ ਝਲਕ

**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਸਮੂਹ ਇਕਾਈਆਂ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ 'ਤੇ ਪੰਜਾਬ ਭਰ ਵਿੱਚ 300 ਪਿੰਡਾਂ ਅੰਦਰ ਤਰਕਸ਼ੀਲ ਕਾਫਲੇ ਜਾਣਗੇ।**

*If undelivered please return to*

Tarksheel

Near Bus Stand,
Ludhiana

**BOOK POST**
(Printed Matter)

To......................................................................
..........................................................................
..........................................................................
..........................................................................